ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਤੋਪਾਂ ਗਰਜਦੀਆਂ ਗਈਆਂ ਅਤੇ ਕੂਕੇ ਅਗ੍ਹਾਂ ਵਧਦੇ ਗਏ

ਲੇਖਕ ਮਾਸਟਰ ਨਿਹਾਲ ਸਿੰਘ

ਕੀਮਤ : 5 ਰੁਪਏ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਤੋਪਾਂ ਗਰਜਦੀਆਂ ਗਈਆਂ

# ਅਤੇ

# ਕੂਕੇ ਅਗ੍ਹਾਂ ਵਧਦੇ ਗਏ

## ਲੇਖਕ ਮਾਸਟਰ ਨਿਹਾਲ ਸਿੰਘ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## ਦੋ ਸ਼ਬਦ

ਕੂਕਿਆਂ ਉਪਰ ਪੰਜਾਹ ਸਾਲ ਝੱਖੜ ਝੁਲਿਆਂ ਦੀ ਕਹਾਣੀ, ਮੂੰਹ ਬੋਲਣੀ ਤਸਵੀਰ "ਤੋਪਾਂ ਗਰਜਦੀਆਂ ਗਈਆਂ ਅਤੇ ਕੂਕੇ ਵਧਦੇ ਗਏ।" ਪੜਨ ਨਾਲ ਸ੍ਰੀਰ ਦਾ ਰੋਮ ਰੋਮ ਖੜਾ ਹੋ ਗਿਆ ਤੇ ਇਨ੍ਹਾਂ ਕੌਮ ਪ੍ਰਵਾਨਿਆਂ ਦੇ ਚਰਨਾਂ ਨੂੰ ਛੂਹਣ ਹਿਤ ਬਿਹਬਲ ਹੋ ਉਠਿਆ। ਇਹ ਤਾਂ ਮੰਨਣਾ ਪਵੇਗਾ ਕਿ ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਅਨੁਆਈਆਂ ਬਦੇਸ਼ੀ ਸ੍ਰਕਾਰ ਨੂੰ ਮਾਨਤਾ ਹੀ ਨਹੀਂ ਦਿਤੀ ਸੀ। ਇਹ ਸੂਰੇ ਉਨ੍ਹਾਂ ਵਲੋਂ ਕੀਤੀਆਂ ਸਖਤੀਆਂ, ਅੰਮ੍ਰਿਤ ਜਾਣ ਪੀ ਝੂਝਦੇ ਗਏ, ਇਨ੍ਹਾਂ ਦੀ ਕਥਾ ਨਰਾਲੀ ਹੈ। ਲਗਾਤਾਰ ੯੦ ਸਾਲ ਤਕ ਲੜਦਿਆਂ ਰਹਿਣਾ ਕੋਈ ਮਾਮੂਲੀ ਗੱਲ ਨਹੀਂ।

ਇਨ੍ਹਾਂ ਨੂੰ ਕੁਚਲਣ ਲਈ ਕਈ ਪ੍ਰਕਾਰ ਦੇ ਹੱਥਕੰਡੇ ਕੀਤੇ ਗਏ। ਸਿੱਖ ਭਰਾਵਾਂ ਨਾਲੋਂ ਵੱਖ ਕਰਕੇ ਇਨ੍ਹਾਂ ਨੂੰ ਬਦਨਾਮ ਕਰਨ ਖਾਤਰ ਇਤਿਹਾਸ਼ ਨੂੰ ਵੀ ਗਲਤ ਮਲਤ ਕੀਤਾ ਗਿਆ। ਇਨ੍ਹਾਂ ਨਾਲ ਕਈ ਪ੍ਰਕਾਰ ਦੀਆਂ ਗਲਤ ਗਲਾਂ ਜੋੜੀਆਂ ਗਈਆਂ। ਪਰ ਇਹ ਸਨ ਨਿਰਾ ਸੱਚ, ਜਿਹੜਾ ਕਦੀ ਮੈਲਾ ਨਹੀਂ ਹੁੰਦਾ।

ਮਹਾਤਮਾ ਗਾਂਧੀ ਜੀ ਦੇ ਇਨ੍ਹਾਂ ਦੇ ਉਲੀਕੇ ਨਾ-ਮਿਲਵਰਤਨ ਦੇ ਪ੍ਰੋਗਰਾਮ ਨੂੰ ਵੀਹਵੀਂ ਸਦੀ ਦੇ ਦੂਜੇ ਦਹਾਕੇ ਵਿਚ ਅਪਨਾਕੇ ਸਾਰੇ ਦੇਸ਼ ਨੂੰ ਪ੍ਰੇਰਨਾ ਦਿਤੀ ਤੇ ਦੇਸ਼ ਸਵੈਤੰਤਰ ਹੋਇਆ।

ਸ੍ਰੀਮਾਨ ਯੋਗ ਮਾਸਟਰ ਨਿਹਾਲ ਸਿੰਘ ਜੀ ਨੇ ਨਾਮਧਾਰੀ ਇਤਿਹਾਸ ਨੂੰ ਉਜਾਗਰ ਕਰਨ ਹਿੱਤ,ਪਹਿਲਾਂ ਵੀ ਪੁਸਤਕਾਂ ਲਿਖੀਆਂ ਹਨ।

ਇਨ੍ਹਾਂ ਦਾ ਇਹ ਉਦਮ ਸ਼ਲਾਘਾ ਯੋਗ ਹੈ। ਮੈਂ ਸਮੂਹ ਸੰਗਤ ਅੱਗੇ ਇਨ੍ਹਾਂ ਪੁਸਤਕਾਂ ਨੂੰ ਪੜ੍ਹਨ ਅਤੇ ਇਨ੍ਹਾਂ ਦੇ ਖਿਆਲਾਂ ਨੂੰ ਦੂਜਿਆਂ ਤੱਕ ਪਹੁੰਚਾਣ ਵਾਸਤੇ ਪੁਰ ਜ਼ੋਰ ਸ਼ਬਦਾਂ ਨਾਲ ਕਹਾਂਗਾ ! ਮੇਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ, ਕਿ ਉਹ ਮਾਸਟਰ ਜੀ ਨੂੰ ਉਦਮ ਤੇ ਬਲ ਬਖਸ਼ਣ ਤਾਂ ਕਿ ਇਹ ਪੰਥਕ ਸੇਵਾ ਕਰਦੇ ਰਹਿਣ।

ਸਹੀ : ਪੰਡਿਤ ਗੋਪਾਲ ਸਿੰਘ ਖਾਸ ਤੱਪਾ, ਜਿ: ਸੰਗਰੂਰ (ਪੰਜਾਬ)
੮ ਫਗਣ ੨੦੩੯ ਸ਼ਨੀਵਾਰ

## ਆਖਣਾ ਆਉਖਾ

ਨਾਮਧਾਰੀਆਂ ਅਰਥਾਤ ਕੂਕਿਆਂ ਨੂੰ ਉਨ੍ਹਾਂ ਦੀ ਦੇਹਧਾਰੀ ਗੁਰੂ ਦੀ ਮਾਨਤਾ ਕਾਰਨ, ਨਾਨਕ ਪ੍ਰੰਪਰਾ ਤੋਂ ਵਿਛੜੇ ਸਿੱਖਾਂ ਵਿਚ ਅਛੂਤ ਸਮਝਿਆਂ ਜਾਂਦਾ ਹੈ। ਸਿੱਖ ਲੇਖਕਾਂ ਨੇ ਆਮ ਕਰਕੇ ਡਾ. ਗੰਡਾ ਸਿੰਘ ਤੋਂ ਪ੍ਰੇਰਨਾ ਲਈ ਹੈ। ਉਹ ਜਦੋਂ ਵੀ ਲਿਖਦੇ ਹਨ ਉਹਨਾਂ ਨੂੰ 'ਦੂਜੇ' ਸਮਝ ਕੇ ਲਿਖਦੇ ਹਨ ਤੇ ਇਤਿਹਾਸ ਦੇਇਕ ਖਾਸ ਸਮੇਂ ਨੂੰ ਸਹੀ ਤਰ੍ਹਾਂ ਪੇਸ਼ ਕਰਨ ਦੀ ਥਾਂ ਘਪਲੇ ਅਤੇ ਟਪਲੇ ਤੋਂ ਕੰਮ ਲਿਆ ਜਾਂਦਾ ਹੈ।

ਨਾਮਧਾਰੀ ਆਪਣੀ ਸਥਿਤੀ ਤੋਂ ਬਾਖਬਰ ਹੋਣ ਵਲ ਨੂੰ ਵਧ ਰਹੇ ਹਨ ਅੰਗਰੇਜ਼ ਤੇ ਅੰਗਰੇਜ਼ੀ ਨਾਲ ਬਾਈਕਾਟ ਨੇ ਮੌਜੂਦਾ ਚਾਲ ਢਾਲ ਤੋਂ ਇਹਨਾਂ ਨੂੰ ਪਿੱਛ ਰੱਖਿਆ ਹੈ ਇਸ ਕਰਕੇ ਇਹ ਚੰਗ ਹੀ ਰਹੇ ਹਨ, ਕਿ ਇਹਨਾਂ ਦੀ ਸੋਚ ਦੇ ਚਸ਼ਮਿਆਂ ਵਿਚ ਗੁਲਾਮੀ ਦੀ ਮੈਲ ਨਹੀਂ ਘੁਲ ਸਕੀ। ਅੱਜ ਵੀ ਇਹ ਸ਼ੁਧ ਕੌਮੀ ਨੁਕਤੇ ਤੋਂ ਮਸਲਿਆਂ ਨੂੰ ਵਿਚਾਰਦੇ ਹਨ, ਫ਼ਿਰਕਾ ਪ੍ਰਸਤੀ ਜਾਂ ਪ੍ਰਾਂਤਵਾਦ ਇਹਨਾਂ ਦੀ ਸੋਚ ਤੇ ਹਾਵੀ ਨਹੀਂ।

ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਿਆਂ ਨੇ ਜੋ ਚਮਤਕਾਰ ਉਨ੍ਹਵੀਂ ਸਦੀ ਦੇ ਦੂਜੇ ਮੱਧ ਵਿਚ ਕੀਤਾ ਉਸ ਤੇ ਅਜੇ ਬਹੁਤ ਕੁਝ ਲਿਖਣ ਦੀ ਲੋੜ ਹੈ। ਵੱਖ ਵੱਖ ਨੁਕਤਿਆਂ ਤੋਂ ਔਗੁਣ ਦੀ ਜ਼ਰੂਰਤ ਹੈ। ਇਕੱਲੇ

ਗੁਰੂ ਰਾਮ ਸਿੰਘ ਜੀ ਦਾ ਵਿਅਕਤਿੱਤਵ ਹੀ ਐਸਾ ਹੈ, ਕਿ ਜਦੋਂ ਕੋਈ ਵਿਸ਼ਾਲ ਸੂਝਭਰੀ ਦਲੇਰ ਤੇ ਬਲਵਾਨ ਕਲਮ ਉਠੀ ਉਦੋਂ ਮੁੜਕੇ ਗੁਰੂਰਾਮ ਸਿੰਘ ਜੀ ਹਰੇਕ ਦੀ ਜ਼ਬਾਨ ਤੇ ਹੋ ਸਕਦੇ ਹਨ।

ਨਾਮਧਾਰੀ ਇਤਿਹਾਸ ਦਾ ਇਹ ਦੁਖਾਂਤ ਹੈ, ਕਿ ਉਸਦੇ ਆਪਣੇ ਪੇਸ਼ਕਾਰ ਅਜੇ ਲੁੜੀਂਦੀ ਦ੍ਰਿਸ਼ਟੀ ਅਤੇ ਕਲਮ ਦੇ ਜੋਰ ਨਾਲ ਉਠੇ ਨਹੀਂ, ਲੇਖਕਾਂ ਅੰਦਰ ਇਹਨਾਂ ਪ੍ਰਤੀ ਪਹੁੰਚ ਦੀ ਕਮੀ ਰਹੇਗੀ ਹੀ। ਐਮ. ਐਮ. ਆਹਲੂਵਾਲੀਆ, ਡਾ: ਫੌਜਾ ਸਿੰਘ ਤੇ ਸਭ ਨੂੰ ਰਾਹ ਦੇਣ ਵਾਲੇ ਸ੍ਰ. ਨਾਹਰ ਸਿੰਘ ਐਮ. ਏ. ਨੇ ਜਿੰਨਾਂ ਕੁਝ ਲਿਖਿਆ ਹੈ, ਨਾ ਕਾਫੀ ਹੈ। ਸੰਤ ਨਿਧਾਨ ਸਿੰਘ ਆਲਿਮ, ਅਤੇ ਸੰਤ ਇੰਦਰ ਸਿੰਘ ਚੱਕਰਵਰਤੀ ਨੇ ਸਾਪਣੇ ਸਮੇਂ ਸਥਿਤੀ ਤੇ ਸਾਧਨਾਂ ਨਾਲ ਕੇਵਲ ਬੰਜਰ ਭੂਮੀ ਤੇ ਹਲਾਏ ਚਲਾਏ ਸਨ, ਪਰ ਜੇ ਇਹਨਾਂ ਸਭਨਾਂ ਦੇ ਜਤਨ ਵੀਨ ਹੁੰਦੇ ਤਾਂ ਨਾਮਧਾਰੀਆਂ ਬਾਰੇ ਕਿੰਨਾਂ ਕੁ ਜਾਣਿਆ ਜਾ ਸਕਦਾ !

ਨਾਮਧਾਰੀ ਸਮਾਜ ਦਾ ਪਹਿਲਾ ਅਦਨਾ ਲੇਖਕ ਸ਼੍ਰੀਮਾਨ ਸੰਤ ਸੰਤੋਖ ਸਿੰਘ ਯਾਦ ਆਉਂਦਾ ਹੈ,ਜਿਸਦੇ ਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੀਆਂ ਬਹੁਤ ਸਾਰੀਆਂ ਘਟਨਾਵਾਂ ਨੂੰ ਸੰਭਾਲ ਲਿਆ। ਇਹ ਉਹ ਸੱਜਣ ਸੀ, ਜਿਸਨੇ ਚਿੱਟੇ ਦਿਨ ਮਸਾਲਾਂ ਜਲਾਕੇ ਬ੍ਰਤਾਨਵੀ ਸਾਮਰਾਜ ਦੀਆਂ ਨਿਆਂ ਕਚਹਿਰੀਆਂ ਨੂੰ ਵੰਗਾਰਿਆ ਸੀ। ਭਾਵ ਕਿ ਇਹ ਲੇਖਕ ਵੀ ਸੀ ਅਤੇ ਤਹਿਰੀਕ ਨਾਲ ਉਤਪ੍ਰੋਤ ਸੰਗਰਾਮੀਆਂ ਵੀ ਵਿਦਿਅਕ ਯੋਗਤਾ ਦੀ ਕਮੀ ਭਾਵੇਂ ਰੜਕੇ, ਪਰ ਇਸਨੇ ਜੋ ਕੁਝ ਲਿਖ ਛਡਿਆ ਹੈ, ਉਸਨੇ ਅਨੇਕਾ ਕਰੈਕਟਰ ਬਚਾ ਲਏ ਹਨ ਅਤੇ ਸਥਿਤੀ ਦੀ ਸਹੀ ਤਸਵੀਰ ਸਾਡੇ ਵਾਸਤੇ ਉਜਾਗਰ ਕੀਤੀ ਹੈ।

ਪਰ ਮੇਰੀ ਕ੍ਰਿਤਕਤਾ ਅੰਗਰੇਜ ਦੇ ਰਾਜ ਪ੍ਰਬੰਧ ਨੂੰ ਵੀ ਜਾਂਦੀ ਹੈ, ਜਿਸਨੇ ਨੌਕਰਸ਼ਾਹੀ ਢਾਂਚੇ ਵਿਚ ਰਿਪੋਰਟਾਂ, ਚਿੱਠੀਆਂ, ਹੁਕਮਾਂ ਆਦਿ ਨੂੰ ਨ ਸਿਰਫ ਜਾਰੀ ਹੀ ਕੀਤਾ ਸਗੋਂ ਉਸਦੀਆਂ ਪ੍ਰਤੀਲਿਪੀਆਂ ਨੂੰ ਵੀ ਸੰਭਾਲਣ

ਦੀ ਪ੍ਰੰਪ੍ਰਾ ਨਿਭਾਈ। ਅੱਜ ਨਾਮਧਾਰੀਆਂ ਬਾਰੇ ਕਿੰਨੀ ਠੋਸ ਜਾਣਕਾਰੀ ਭਾਵੇ ਕਈ ਵਾਰ ਝੂਠੀਆਂ ਰਪੋਰਟਾਂ ਵੀ ਇਸਦਾ ਭਾਗ ਬਣੀਆਂ, ਸਾਨੂੰ ਸੰਭਾਲੇ ਹੋਏ ਕਾਗਜ਼ਾਂ ਤੋਂ ਮਿਲਦੀ ਹੈ,ਉਸਦੀ ਬਿਨਾਅ ਤੇ ਕੋਈ ਨਾਮਧਾਰੀ ਵਿਰੋਧੀ ਲੇਖਕ ਇਨ੍ਹਾਂ ਦੇ ਇਤਿਹਾਸਕ ਰੋਲ ਨੂੰ ਓਝਲ ਨਹੀਂ ਕਰ ਸਕਦਾ।

ਸਭ ਤੋਂ ਵਧ ਮਦਦਗਾਰ ਸਾਬਤ ਹੋਏ ਹਨ, ਗੁਰੂ ਵਰੋਸਾਏ ਸ੍ਰ ਨਾਹਰ ਸਿੰਘ ਜਿਨ੍ਹਾਂ ਨੇ ਪੁਰਾਤਨ ਵਿਭਾਗ ਨਾਲ ਲੰਮੇ ਸਮੇਂ ਦਾ ਤਾਲਮੇਲ ਰੱਖਕੇ ਜੋ ਕੁਝ ਵੀ ਨਾਮਧਾਰੀਆਂ ਨਾਲ ਸਬੰਧਤ ਸ਼ਮਗਰੀ ਮਿਲੀ ਹੈ, ਉਸਨੂੰ ਛਪਵਾਕੇ ਉਸਦੀ ਮੁੜ ਸੰਭਾਲ ਕਰ ਲਈ ਹੈ। ਉਹਨਾਂ ਦੀ ਪਹਿਲੀ ਲਿਖੀ ਪੁਸਤਕ ਨਾਮਧਾਰੀ ਇਤਿਹਾਸ ਹਿੱਸਾ ਪਹਿਲਾ ਵੀ ਤੱਥਾਂ ਤੇ ਆਧਾਰਤ ਹੋਣ ਕਰਕੇ ਸਾਰਿਆਂ ਲਈ ਮਾਰਗ ਦਰਸ਼ਕ ਹੈ। ਸ੍ਰ. ਨਾਹਰ ਸਿੰਘ ਨੇ ਇਸ ਖ਼ੇਤਰ ਵਿਚ ਮਿਸ਼ਨਰੀ ਸਪਿਰਟ ਨਾਲ ਕੰਮ ਕੀਤਾ ਹੈ।

ਨਾਮਧਾਰੀ ਸਿੰਘਾ 'ਚੋਂ ਭਾਵੇਂ ਸੰਤ ਧਿਆਨ ਸਿੰਘ, ਭਾਈ ਕਾਲਾ ਸਿੰਘ ਨੰਗਲ, ਭਾਈ ਚੰਦਾ ਸਿੰਘ,ਨਿਹਾਲ ਸਿੰਘ, ਹਰਨਾਮ ਸਿੰਘ 'ਬਗਲੀ' ਨੇ ਵੀ ਕੁਝ ਨ ਕੁਝ ਲਿਖਿਆ ਹੈ। ਪਰ ਇਹਨਾਂ ਵਿਚੋਂ ਭਾਈ ਸੰਤੋਖ ਸਿੰਘ ਹੀ ਐਸੇ ਹਨ, ਜਿਨ੍ਹਾਂ ਦੀ ਲਿਖਤ ਤੋਂ ਸਮੁੱਚੇ ਆਰ ਪਾਰ ਦੇ ਦਰਸ਼ਨ ਹੁੰਦੇ ਹਨ।

ਨਿਰਸੰਕੋਚ ਕਹਿਣਾ ਪਵੇਗਾ ਕਿ ਇਕ ਤਾਂ ਨਾਮਧਾਰੀਆਂ ਵਿਚ ਅਜ ਲੇਖਕ ਵਰਗ ਪੈਦਾ ਨਹੀਂ ਹੋਇਆ। ਦੂਜੇ ਜੋ ਲਿਖਣ ਵਾਲੇ ਹਨ. ਉਹ ਸਾਹਿਤ ਜਾਂ ਇਤਿਹਾਸ ਦੇ ਖੇਤਰ ਵਿਚ ਟਾਕਰੇ ਦੀ ਸਥਿਤੀ ਵਿਚ ਨਹੀਂ। ਤੀਸਰੇ ਜੋ ਲਿਖਿਆ ਜਾਂਦਾ ਹੈ, ਉਹ ਤੇਜੀ ਨਾਲ ਛਪਦਾ ਨਹੀਂ.ਜੋ ਛਪਦਾ ਹੈ, ਉਹ ਵਿਕਰੀ ਯੋਗ ਥਾਵਾਂ ਤੇ ਨਹੀਂ ਪੁਜਦਾ, ਜਿਸਦੀ ਵਿਕਰੀ ਹੋ ਜਾਂਦੀ ਹੈ ਉਹ ਦੁਬਾਰਾ ਛਪਣ ਦੇ ਚੱਕਰ ਵਿਚ ਨਹੀਂ ਪੈਂਦਾ। ਇਹ ਕਮਜੋਰੀ ਹੈ, ਜੋ ਦੂਰ ਕਰਨੀ ਬਣਦੀ ਹੈ, ਨਹੀਂ ਤਾਂ ਕੀਮਤੀ ਵਿਰਸਾ ਬੇਧਿਆਨੀ ਦਾ ਸ਼ਿਕਾਰ ਹੋ ਜਾਏਗਾ।

ਇਸ ਪੁਸਤਕ ਦੇ ਲੇਖਕ ਨੇ ਗੁਰਸਿੱਖੀ ਨੂੰ ਜ਼ਿੰਦਗੀ ਦੇ ਹਡਾਂ ਤਕ ਹੰਡਾਇਆ ਹੈ। ਮਾਸਟਰ ਨਿਹਾਲ ਸਿੰਘ ਜੀ ਪੌਣੀ ਸਦੀ ਦੀ ਜੀਵਨੀ ਵਿਚ ਦੁਨੀਆਂ, ਦੇਸ਼ ਅਤੇ ਸਮਾਜ ਦੇ ਅਨੇਕਾਂ ਉਤਰਾਅ ਚੜ੍ਹਾ ਵੇਖ ਚੁਕੇ ਹਨ ਤੇ ਕਰਮ ਯੋਗੀਆਂ ਵਾਂਗ ਇਕ ਰਾਸ ਚਲੇ ਆ ਰਹੇ ਹਨ। ਜਦੋਂ ਤੋਂ ਇਹਨਾਂ ਕਲਮ ਫੜੀ ਹੈ, ਸ਼ਰਧਾ, ਪ੍ਰੇਮ, ਸੇਵਾ, ਸਤਿਕਾਰ ਨੂੰ ਸਾਕਾਰ ਕਰ ਦੀਆਂ ਅਨੇਕਾਂ ਪੁਸਤਕਾਂ ਲਿਖੀਆਂ ਹਨ। ਹਰ ਸ਼ਰਧਾਲੂ ਤੇ ਜਗਿਆਸੂ ਨੂੰ ਹਲੂਣੀਆਂ ਤੇ ਝੂਣਦੀਆਂ ਹਨ। ਪਰ ਇਹ ਪੁਸਤਕਾਂ ਲਿਖਕੇ ਮਾਸਟਰ ਜੀ ਨੇ ਉਹਨਾਂ ਦਿਨਾਂ ਤੋਂ ਪਰਦਾ ਉਠਾਇਆ ਹੈ, ਜਿਨ੍ਹਾਂ ਬਾਰੇ ਕੇਵਲ ਇਨ੍ਹਾਂ ਹੀ ਕਿਹਾ ਜਾਂਦਾ ਸੀ ਕਿ ਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਪਿਛੋਂ ਨਾਮਧਾਰੀਆਂ ਨੇ ਅਨੇਕਾਂ ਕਿਸਮ ਦੇ ਕਸ਼ਟ ਉਠਾਦੇ ਤੇ ਉਹ ਜ਼ੁਰਾਇਮ ਪੇਸ਼ਾ ਲੋਕ ਗਿਣੇ ਜਾਂਦੇ ਰਹੇ। ਮਾਸਟਰ ਜੀ ਨੇ ਤੱਥਾਂ ਦੇ ਆਧਾਰ ਤੇ ਇਸ ਹਕੀਕਤ ਨੂੰ ਸਪਸ਼ਟ ਕੀਤਾ ਹੈ, ਕਿ ਸੁਤਤ੍ਰੰਤਾ ਸੰਗਰਾਮ ਦੇ ਅਗਵਾਨੂੰਆਂ ਨੇ ਵੱਧ ਤੋਂ ਵੱਧ ਕਸ਼ਟ ਸਹਿ ਕੇ ਵੀ ਅੰਗਰੇਜ ਦੀ ਤਰਫਦਾਰੀ ਸਵੀਕਾਰ ਨਹੀਂ ਕੀਤੀ। ਇਹ ਪੁਸਤਕ ਉਨ੍ਹਾਂ ਦੇਸ਼ ਭਗਤਾਂ ਨੂੰ ਦਰਸ਼ਨ ਭੇਟ ਹੀ ਹੈ, ਜਿਨ੍ਹਾਂ ਨੇ ਗੁਲਾਮੀ ਦੇ ਸਮੇਂ ਆਜਾਦੀ ਦੀ ਸ਼ਮਾਂ ਜਗਾਈ।

ਨਿਜੀ ਤੌਰ ਤੇ ਇਸ ਪੁਸਤਕ ਦਾ ਲੇਖਕ ਉਹੋ ਕੁਝ ਹੈ, ਜੋ ਉਹ ਲਿਖਦਾ ਹੈ, ਨਾਮਧਾਰੀ ਸਮਾਜ ਨੇ ਉਸਦੀ ਇਸ ਘਾਲਣਾ ਸਦਕਾ ਹੀ ਉਸ ਨੂੰ ਨਾਮਧਾਰੀ ਦਰਬਾਰ ਦੀ ਪ੍ਰਧਾਨਗੀ ਦੀ ਪਦਵੀ ਬਖਸ਼ੀ ਹੋਈ ਹੈ। ਆਸ ਕੀਤੀ ਜ਼ਾ ਸਕਦੀ ਹੈ, ਕਿ ਮਾਸਟਰ ਜੀ ਅਜੇ ਹੋਰ ਬਹੁਤ ਕੁਝ ਲਿਖਕੇ ਦੇਣ ਕਿ ਜਿਸ ਨਾਲ ਨਾਮਧਾਰੀਆਂ ਦੀਆਂ ਧੁੰਦਲਕੇ ਵਿਚ ਛਿਪ ਚੁਕੀਆਂ ਹਕੀ-ਕਤਾਂ ਮੁੜ ਤੋਂ ਚਮਕ ਉਠਣ।

ਨਵੀਂ ਦਿੱਲੀ ੧੨-੪-੧੯੮੩ ਪ੍ਰੀਤਮ ਸਿੰਘ ਕਵੀ

# ਧੰਨਵਾਦ

ਕੋਟਾਨ ਕੋਟਾਨ ਧੰਨਵਾਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੈ, ਜਿਨ੍ਹਾਂ ਦੀ ਅਪਾਰ ਕਿਰਪਾ ਦੁਆਰਾ ਇਹ ਰਚਨਾ ਸਿਰੇ ਚੜ੍ਹੀ ਹੈ। ਸ੍ਰੀ ਮਾਨ ਪੰਡਿਤ ਗੋਪਾਲ ਸਿੰਘ ਤੇ ਸ੍ਰੀਮਾਨ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਦਾ ਕਿਰਤੱਗ ਹਾਂ, ਜਿਨ੍ਹਾਂ ਇਸ ਖਰੜੇ ਨੂੰ ਪੜ੍ਹ ਸੁਣ ਆਪਣੇ ਵਡਮੁੱਲੇ ਸੁਝਾਉ ਦਿਤੇ ਹਨ। ਪੂਜ ਮਹਾਰਾਜ ਬੀਰ ਸਿੰਘ ਜੀ ਧੰਨਵਾਦ ਯੋਗ ਹਨ, ਜਿਨ੍ਹਾਂ ਇਸ ਪ੍ਰਕਾਸ਼ਤ ਕਰਨ ਦੀ ਆਗਿਆ ਬਖਸ਼ੀ। ਸ੍ਰੀਮਾਨ ਸੰਤ ਅਮਰ ਸਿੰਘ ਜੀ ਨਿਰਮਾਣ ਦੀ ਵਿਸ਼ਾਲ ਦਿਲੀ ਦਾ ਵਰਨਣ ਕਰਨਾ ਵੀ ਅਤੀ ਜਰੂਰੀ ਹੈ, ਜਿਨ੍ਹਾਂ ਨੇ ਇਸ ਪੁਸਤਕ ਨੂੰ ਨਿਜੀ ਖਰਚ ਤੇ ਛਪਵਾਕੇ ਸੰਗਤਾਂ ਤੱਕ ਪਹੁੰਚਾਦਿਆ ਹੈ। ਧੰਨਵਾਦ! —ਲੇਖਕ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਤੋਪਾਂ ਗਰਜਦੀਆਂ ਗਈਆਂ
# ਤੇ
# ਕੂਕੇ ਅਗੂਾਂ ਵਧਦੇ ਗਏ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧ ਵੈਸਾਖ ੧੯੧੪ (੧੩ ਅਪ੍ਰੈਲ ੧੮੫੭ ਈ:) ਨੂੰ ਸੰਸਾਰ ਤੇ ਸਤਿਜੁਗ ਲਿਆਉਣ ਖਾਤਰ, ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਤੇ ਚਿੱਟਾ ਝੰਡਾ ਗੱਡ, ਸਮੂਹ ਕੌਮਾਂ ਨੂੰ ਪ੍ਰੇਮ ਤੇ ਸ਼ਾਂਤਮਈ ਦਾ ਸੰਦੇਸ਼ ਦੇਂਦਿਆਂ, ਮਾਰੂ ਹਥਿਆਰਾਂ ਨੂੰ ਸਮੁੰਦਰ ਵਿਚ ਸੁੱਟ, ਦਸਾਂ ਨਵਾਂ ਦੀ ਕਿਰਤ ਕਰਦਿਆਂ, ਅਕਾਲ ਪੁਰਖ ਦੀ ਯਾਦ ਵਿਚ ਲੀਨ ਰਹਿ ਕੇ ਇਕ ਦੂਜੇ ਦੇ ਦੁੱਖ-ਸੁੱਖ ਵਿਚ ਭਾਈਵਾਲ ਬਣ, ਨਰੋਏ ਸਾਊਆਂ ਵਾਂਗੂ ਜੀਵਨ ਬਤਾਉਂਦਿਆਂ, ਹਸਦਿਆਂ, ਖੇਡਦਿਆਂ ਇਹ ਯਾਤਰਾ ਪੂਰੀ ਕਰਨ ਨਮਿਤ ਉਪਦੇਸ਼ ਦਿਤਾ। ਇਸਦੇ ਨਾਲ ਹੀ ਬਦੇਸ਼ੀਆਂ ਤੋਂ ਸਵਤੰਤਰਤਾ ਪ੍ਰਾਪਤ ਕਰਨ ਹਿੱਤ ਉਨ੍ਹਾਂ ਦੇ ਸਕੂਲਾਂ, ਕਚਹਿਰੀਆਂ, ਰੇਲ ਡਾਕ ਤਾਰ ਤੇ ਮਾਲ ਆਦਿ ਦੇ ਬਾਈਕਾਟ ਦਾ ਪ੍ਰੋਗਰਾਮ ਉਲੀਕਿਆ। ਆਪਣੇ ਪ੍ਰੋਗਰਾਮ ਨੂੰ ਸਫਲਤਾ ਦੀ ਟੀਸੀ ਤੇ ਪਹੁੰਚਾਉਣ ਖਾਤਰ ਪਿੰਡ ਪਿੰਡ ਦੇ ਦੋਰੇ ਅਰੰਭੇ। ਥੋੜੇ ਸਮੇਂ ਉਪ੍ਰੰਤ ਨੇਪਾਲ, ਕਾਬਲ ਤੇ ਰੂਸ ਨਾਲ ਸਬੰਧ ਕਾਇਮ ਕਰਨ ਖਾਤਰ ਕਸ਼ਮੀਰ ਦੇ ਰਾਜੇ ਨਾਲ ਗੱਲ ਬਾਤ ਕੀਤੀ। ਉਸ ਸਮੇਂ ਮਿਸਟਰ ਟੇਲਰ ਦੀ ੧੮੬੬ ਈ; ਵਿਚ ਲਿਖੀ ਚਿੱਠੀ ਨੇ ਸਰਕਾਰੀ ਹਲਕਿਆਂ ਵਿਚ ਭੜਥੂ ਪਾ ਦਿਤਾ, 'ਕਿ ਮੇਰਾ ਵਿਸ਼ਵਾਸ ਹੈ ਕਿ ਇਹ ਕੂਕੇ ਸਰਕਾਰ ਨਾਲ ਟੱਕਰ ਲੈਣਗੇ।'—It is my thorough belief that these lads (Kukas) mean war sooner or later. ਇਸੇ ਤਰ੍ਹਾਂ ੧੮੬੮ ਵਿਚ ਇਕ ਰੇਲਵੇ ਕਰਮਚਾਰੀ ਮਿਸਟਰ ਡੇਵਨ ਵਲੋਂ ਲਾਰਡ

ਲਾਰਸ ਨੂੰ ਲਿਖੀ ਚਿੱਠੀ ਮਿਲੀ ਕਿ ਦੇਸ਼ ਵਿਚ ਇਕ ਭਯੰਕਰ ਲਾਵਾ ਉਬਲ ਰਿਹਾ ਹੈ। ਇਕ ਸੱਜਣ (ਸਤਿਗੁਰੂ ਰਾਮ ਸਿੰਘ) ਨੇ ਮਾਲਵੇ ਵਿਚ ਦੋ ਲੱਖ ਜਵਾਨ ਸਾਡੇ ਵਿਰੁਧ ਭਰਤੀ ਕਰ ਲਏ ਹਨ ......... ਇਹ ਗੜਬੜ ਕਿਸੇ ਵੇਲੇ ਵਾਪਰ ਸਕਦੀ ਹੈ .......ਆਓ ਇਨ੍ਹਾਂ ਕਾਫਰਾਂ ਨੂੰ ਪਹਿਲਾਂ ਹੀ ਕੁਚਲ ਦੇਈਏ—A most dreadful thing is now going on in the country. This man (Satguru Ram Singh) now in Malwa, has gathered two lacs of persons to rebel against us. An inesrection is expected to take place some time, in early part of the next year......... . Let us rule with a rod ofiron knowing they are heathens & a godless people.

ਬਦੇਸ਼ੀਆਂ ਨੂੰ ਇਹ ਪਤਾ ਸੀ, ਕਿ ਸਿੱਖ ਰਾਜ ਵੇਲੇ ਗਊਬਧ ਪੂਰਨ ਰੂਪ ਵਿਚ ਬੰਦ ਸੀ ਤੇ ਗਊ ਮਾਰਨ ਵਾਲੇ ਨੂੰ ਮੌਤ ਦੀ ਸਜ਼ਾ ਦਿਤੀ ਜਾਂਦੀ ਸੀ ਇਸ ਕੁਟਲ ਨੀਤੀ ਨੇ ਦੇਸ਼ ਵਿਚ ਫਿਰਕੂ ਝਗੜਿਆਂ ਦੇ ਬੀਜ ਤਾਂ ਪਹਿਲਾਂ ਹੀ ਬੀਜ ਦਿਤੇ ਸਨ। ਉਨ੍ਹਾਂ ਅੱਣਖੀ ਸੂਰਿਆਂ ਦੀ ਬਲੀ ਲੈਣ ਤੇ ਹਿੰਦੂ ਸਿੱਖਾਂ ਦੀ ਗੈਰਤ ਨੂੰ ਪਰਖਣ ਖਾਤਰ ਪੰਜਾਬ ਵਿਚ ਤੇ ਖਾਸ ਕਰਕੇ ਧਰਮ ਅਸਥਾਨ ਦੇ ਨੇੜੇ ਗਊ ਮਾਸ ਵੇਚਣ ਦੀ ਖੁਲ ਦੇ ਕੇ ਚੈਲੰਜ ਕਰ ਦਿੱਤਾ ਸੀ। ਸ੍ਰੀ ਅੰਮ੍ਰਿਤਸਰ ਵਿਚ ਹਰਿਮੰਦਰ ਸਾਹਿਬ ਦੇ ਲਾਗੇ ਦੇ ਬੁਚੜ ਖਾਨੇ ਨੇ ਅਣਖੀਲਿਆਂ ਦੀਆਂ ਅੱਖਾਂ ਵਿਚ ਲਹੂ ਦੇ ਅਥਰੂ ਲੈ ਆਂਦੇ ਤੇ ਸਰੀਰ ਗਰਮ ਹੋ ਗਿਆ। ਉਨ੍ਹਾਂ ੧ ਹਾੜ ੧੯੨੮, ੧੪-੧੫ ਜੂਨ ੧੮੭੧ ਈ: ਦੀ ਰਾਤ ਨੂੰ ਕੂਕਿਆਂ ਨੇ ਗਊਆਂ ਛੁਡਾਉਣ ਖਾਤਰ ਬੁਚੜ ਖਾਨੇ ਤੇ ਹੱਲਾ ਬੋਲ ਦਿਤਾ ਤੇ ਕਈ ਬੁਚੜਾਂ ਨੂੰ ਮਾਰਿਆ, ਸਿੰਘ ਆਪਣਾ ਕੰਮ ਕਰ ਨਿਕਲ ਗਏ।

ਸਰਕਾਰ ਤਾਂ ਅਗੇ ਹੀ ਬਹਾਨਾ ਚਾਹੁੰਦੀ ਸੀ। ਉਸ ਬੇਦੋਸ਼ਿਆਂ

ਨੂੰ ਪਕੜ ਉਹ ਗਿਦੜ ਕੁੱਟ ਚਾੜੀ ਕਿ ਚੰਗੇਜ ਖਾਂ ਦੀ ਰੂਹ ਵੀ ਕੰਬ ਉਠੀ। ਨਤੀਜਾ ਇਹ ਨਿਕਲਿਆ,ਕਿ ਉਹ ਬੇਗੁਨਾਹ ਹੁੰਦੇ ਹੋਏ ਵੀ. ਜੋ ਪੁਲਿਸ ਨੇ ਆਖਿਆ ਮੰਨ ਗਏ। ਉਹ ਸ਼ੈਸ਼ਨ ਸਪੁਰਦ ਹੋ ਗਏ। ਜਦ ਉਹ ਕੂਕੇ ਸਿੰਘ ਸ੍ਰੀ ਭੈਣੀ ਸਾਹਿਬ ਪੁਜੇ ਅਤੇ ਸਤਿਗੁਰੂ ਜੀ ਨੂੰ ਪਤਾ ਲਗਾ ਤਾਂ ਉਨ੍ਹਾਂ ਬਚਨ ਕੀਤਾ 'ਭਾਈ ! ਬੀਜੋ ਤੁਸੀਂ ਤੇ ਵਢਣ ਹੋਰ, ਇਹ ਠੀਕ ਨਹੀਂ, ਜਾਓ ਬੇਦੋਸ਼ਿਆਂ ਨੂੰ ਛੁਡਾਓ ਤੇ ਆਪ ਸਜ਼ਾ ਭੁਗਤੋ।' ਇਹਨਾਂ ਧਰਮ ਬੀਰਾਂ ਉਸੇ ਸ਼ੈਸ਼ਨ ਦੀ ਕਚਹਿਰੀ ਵਿਚ ਪੇਸ਼ ਹੋ ਸਾਰੀ ਵਿਥਿਆ ਸੱਚ ਦੱਸ ਦਿਤੀ ਤੇ ਬੇਦੋਸ਼ਿਆਂ ਨੂੰ ਛਡਾਇਆ ਆਪ ਅੱਸੂ ੧੯੧੮ (੧੫ ਸਤੰਬਰ ੧੮੭੧) ਨੂੰ ਰਾਮ ਬਾਗ ਵਾਲੀ ਥਾਂ ਬੋਹੜਾਂ ਨਾਲ ਹਸੂੰ ਹਸੂੰ ਕਰਦੇ ਗਲੀਂ ਰੇਸ਼ਮੀ ਰੱਸੇ ਪਾ ਅੰਤਮ ਝੂਟਾ ਲੈ ਗਏ। ਹਾਕਮ ਸਿੰਘ ਦੀ ਮਾਤਾਨੇ ਕੋਠੇ ਦੀਆਂ ਕੜੀਆਂ ਲਾਹ ਇਨ੍ਹਾਂ ਸ਼ਹੀਦ ਸਿੰਘਾਂ ਦਾ ਸੰਸਕਾਰ ਕੀਤਾ। ਮਾਈ ਗਡੇ ਤੇ ਲਕੜਾਂ ਲਿਆ ਰਹੀ ਸੀ ਅਤੇ ਨਾਲ ਪੜ੍ਹ ਰਹੀ ਸੀ-

ਆਓ ਲੋਕੋ ਰਲ ਵੇਖਣ ਚਲੀਏ ਆਸ਼ਿਕ ਸੂਲੀ ਚੜ੍ਹਦੇ
ਚੜ੍ਹਦੇ ਚੜ੍ਹਦੇ ਕਰਨ ਮਜਾਕਾਂ ਮੌਤੋਂ ਮੂਲ ਨਾ ਡਰਦੇ,

ਰਾਏ ਕੋਟ ਦੇ ਸਾਕੇ ਸਬੰਧੀ ਪਿਥੋਂ ਦੇ ਮੰਗਲ ਸਿੰਘ, ਮਸਤਾਨ ਸਿੰਘ ਤੇ ਗੁਰਮੁਖ ਸਿੰਘ ਨੂੰ ੫ ਅਗਸਤ ੧੮੭੧ ਨੂੰ ਸੂਰਜ ਦੀ ਟਿਕੀ ਨਾਲ ਫਾਂਸੀ ਚਾੜਿਆ ਗਿਆ ਅਤੇ ੨੬ ਨਵੰਬਰ ੧੮੭੧ ਨੂੰ ਗਿਆਨ ਸਿੰਘ ਤੇ ਰਤਨ ਸਿੰਘ ਨੂੰ ਵੀ ਜਿਨ੍ਹਾਂ ਨੂੰ ਕੇਵਲ ਲੋਕਾਂ ਤੇ ਦਬਾ ਪਾਉਣ ਖਾਤਰ ਕੇਵਲ ਮੁਕੱਦਮੇ ਵਿਚ ਘਸੀਟ, ਫਾਹੇ ਲਾ ਦਿੱਤਾ ਗਿਆ। ਉਨ੍ਹਾਂ ਵਿਚੋਂ ਗਿਆਨ ਸਿੰਘ ਨੇ ਝੂਟਾ ਲੈਣ ਤੋਂ ਪਹਿਲਾਂ ਗੋਰਿਆਂ ਦੇ ਚੈਲੰਜ ਨੂੰ ਪ੍ਰਵਾਨ ਕਰਦਿਆਂ ਇਹ ਕਹਿ ਸ਼ਹਾਦਤ ਦਾ ਜਾਮ ਪੀਤਾ, 'ਬਿੱਲਿਆਂ ਵੇਖ ਤਾਂ ਸਹੀਂ ! ਕਿਸੇ ਜੱਟੀ ਦਾ ਨੌ ਮਹੀਨੇ ਪੇਟ ਗੰਦਾ ਕਰ ਮੁੜ ਆਏ ਕੇ ਆਏ। ਜਦ ਤਕ ਤੈਨੂੰ ਦੇਸ਼ੋਂ ਕੱਢ ਨਹੀਂ ਲੈਂਦੇ ਜਨਮ ਧਾਰਦੇ ਰਹਾਂਗੇ, ਤੂੰ ਨਿਸ਼ਚਿੰਤ ਹੋ ਕੇ ਸੌ ਨਾ ਜਾਵੀਂ।

ਮਲੇਰਕੋਟਲੇ ਦੇ ਸਾਕੇ ਨੇ ਹਕੂਮਤ ਦੀਆਂ ਚਕਰੀਆਂ ਭਵਾਂ

ਦਿਤੀਆਂ, ਲੰਡਨ ਦੀਆਂ ਕੰਧਾਂ ਹੁਲਾਰ ਖਾਣ ਲਗ ਪਈਆਂ। ਕੂਕਿਆਂ ਤੇ ਬਿਨਾਂ ਮੁਕੱਦਮਾ ਚਲਾਏ, ਆਪਣੇ ਕਾਨੂੰਨ ਦੀ ਆਪ ਹੀ ਮਿੱਟੀ ਪਲੀਤ ਕਰਦਿਆਂ ਸ ਹੀਰਾ ਸਿੰਘ ਤੇ ਲਹਿਣਾ ਸਿੰਘ ਨੂੰ ਤੇ ਉਨ੍ਹਾਂ ਦੇ ੬੪ ਸਾਥੀਆਂ ਨੂੰ ਤੋਪਾਂ ਨਾਲ ਉਡਾ ਦਿਤਾ। ਤੇ ਬਿਸ਼ਨ ਸਿੰਘ,ਜਿਸ ਨੂੰ ਸ੍ਰੀ ਮਤੀ ਕਾਵਨ ਨੇ ਬੱਚਾ ਜਾਣ ਛੱਡਣ ਦੀ ਅਪੀਲ ਕੀਤੀ ਸੀ,ਉਸ ਦੇ ਬੀਰ ਰਸ ਦੀ ਤਾਬ ਨਾ ਲਾਦਿਆਂ ਤਲਵਾਰ ਨਾਲ ਕੀਮਾਂ ਕੀਮਾਂ ਕਰ ਦਿਤਾ। ਇਸ ੧੭-੧੮ ਜਨਵਰੀ ੧੮੭੨ ਦੇ ਖੂਨੀ ਤੇ ਬੇਖੌਫ ਸੂਰਮਿਆਂ ਦੀ ਕੁਰਬਾਨੀ ਦਾ ਜਿਕਰ ਗਿਆਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਵਿਚ ਇਉਂ ਕੀਤਾ ਹੈ—

ਸੰਮਤ ਉਨੀ ਸੈ ਅਠਾਈ,
ਕੂਕੇ ਮਿਲੈ ਤਬ ਆਈ।
ਜੋ ਬੁਚੜ ਗਊਆਂ ਥੇ ਮਾਰਤ,
ਤਿੰਨ ਕੋ ਸੋ ਸਿੰਘ ਭਏ ਬਿਦਾਰਤ।
ਜਬ ਸਿੰਘ ਸਾਠ ਕੁ ਪਕੜੇ ਗਏ,
ਫੜੇ ਮਲੇਰਕੋਟਲੇ ਆਏ।
ਉਨ ਹਿਤ ਹੁਕਮ ਅੰਗਰੇਜ਼ੀ ਆਇਓ,
ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹ ਹੁਕਮ ਉਨੇ ਸੁਨ ਪਾਇਓ,
ਖ਼ੁਸ਼ੀ ਭਏ ਅਤਿਹੀਆਂ ਹੁਲ ਸਾਇਓ,
ਮੁਖ ਪਰ ਲਾਲੀ ਚੜੇ ਵਧੇਰੇ,
ਗਾਵਤ ਗੁਰ ਕੇ ਸ਼ਬਦ ਉਚੇਰੇ।
ਦੀਵੇ ਪਰ ਜਿਉਂ ਆਇ ਪਤੰਗੇ,
ਤਿਉਂ ਤੋਪਨ ਦਿਸ ਜਾਇ ਨਿਸੰਗੇ।
ਉਡੇ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ,
ਜਰਾ ਨਾ ਕੀਨੇ ਪ੍ਰਾਣ ਪਿਆਰੇ।
ਇਹ ਹਮਨੇ ਖੁਦ ਨੈਨ ਨਿਹਾਰੇ,

ਦੇਖਤ ਥੇ ਜੋ ਲੋਗ ਅਪਾਰੇ ।



## ਦਮਨ ਚੱਕਰ

ਇਧਰ ਸਿੰਘ ਤੋਪਾਂ ਨਾਲ ਉਡਾਏ ਜਾ ਰਹੇ ਸਨ, ਉਧਰ ਸ੍ਰੀ ਭੈਣੀ ਸਾਹਿਬੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਬਿਨਾ ਵਰੰਟ ਗ੍ਰਿਫਤਾਰ ਕਰ ਬੰਗਾਲ ਰੈਗੂਲੇਸ਼ਨ (111) ੧੮੧੮ ਦੇ ਅਧੀਨ ਅਲ੍ਹਾਬਾਦ ਦੇ ਕਿਲੇ ਵਿਚ ਨਜ਼ਰ ਬੰਦ ਕਰ ਦਿਤਾ ਤੇ ਉਨ੍ਹਾਂ ਦੇ ਸੂਬਿਆਂ ਬਾਬਾ ਸਾਹਿਬ ਸਿੰਘ, ਕਾਹਨ ਸਿੰਘ, ਰੂੜ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਮਾਨ ਸਿੰਘ, ਜਵਾਹਰ ਸਿੰਘ, ਲੱਖਾਂ ਸਿੰਘ, ਬਰਮਾ ਸਿੰਘ ਤੇ ਸਰਦਾਰ ਮੰਗਲ ਸਿੰਘ ਨੂੰ ਵੀ ਅਲ੍ਹਾਬਾਦ ਬੰਦ ਕਰ ਦਿਤਾ। ਪਿਛੋਂ ਸਤਿਗੁਰੂ ਜੀ ਨੂੰ ਤਾਂ ਰੰਗੂਨ ਬਹਾਦਰ ਸ਼ਾਹ ਵਾਲੇ ਬੰਗਲੇ ਭੇਜ ਦਿਤਾ ਅਤੇ ਸੂਬਿਆਂ ਨੂੰ ਅਦਨ, ਅਸੀਰ ਗੜ੍ਹ, ਚੁਨਾਰ, ਮੌਲਮੀਨ ਆਦਿ ਥਾਵਾਂ ਵਿਚ ਡੱਕ ਦਿਤਾ। ਸਰਦਾਰ ਮੰਗਲ ਸਿੰਘ ਨੂੰ ਮਹਾਰਾਜਾ ਪਟਿਆਲਾ ਵਲੋਂ ਸਫਾਰਸ਼ ਕਰਨ ਤੇ ਰਿਹਾ ਕਰ ਦਿਤਾ ਗਿਆ। ਸ੍ਰੀ ਭੈਣੀ ਸਾਹਿਬ ਨੂੰ ਪਾਣੀ ਹਾਂਡੇ ਤਕ ਪੁੱਟ, ਰੁਪਿਆ, ਗਹਿਣਾ ਗੱਟਾ ਸਭ ਖਜਾਨੇ ਪਾ ਦਿਤਾ ਤੇ ਡੇਰੇਦੇ ਆਸਰੇ ਤੇ ਪਲਣ ਵਾਲੇ ਨਿਆਸਰੇ ਸਿੰਘ ਸਿੰਘਣੀਆਂ ਨੂੰ ਸਿਰਾਂ ਤੇ ਪੋਟਲੀਆਂ ਧਰਾਂ ਘਰਾਂ ਨੂੰ ਤੋਰ ਦਿਤਾ। ਬੂਹੇ ਅੱਗੇ ਪੁਲਿਸ ਦੀ ਚੌਕੀ ਬਿਠਾ ਦਿਤੀ। ਕੂਕੇ ਪੰਥ ਨੂੰ ਗੈਰ ਕਾਨੂੰਨੀ ਜਮਾਤ ਕਰਾਰ ਦੇ ਦਿਤਾ ਗਿਆ। ਪੰਜਾਬ ਸਰਕਾਰ ਵਲੋਂ ਸਭ ਡਿਪਟੀ ਕਮਿਸ਼ਨਰਾਂ ਨੂੰ ਚਿੱਠੀਆਂ ਪੁਜ ਗਈਆਂ ....... ਕੂਕੇ ਇਕੱਠੇ ਨਹੀਂ ਹੋ ਸਕਦੇ, ਸ਼ਬਦ ਪੜ੍ਹਨ ਖਾਤਰ ਧਰਮਸ਼ਾਲੀ ਵੀ ਜੋੜ ਮੇਲ ਨਹੀਂ ਕਰ ਸਕਦੇ, ਜੇ ਕਿਤੇ ਪੰਜ ਕੂਕੇ ਵੀ ਇਕੱਠੇ ਹੋਣ ਤਾਂ ਉਨ੍ਹਾਂ ਨੂੰ ਫੌਰਨ ਤਿੱਤਰ ਬਿਤਰ ਕਰ ਦਿਤਾ ਜਾਵੇ।

Lahore Dated 26 Feb.

In continuation of circular No. 47, memo No. 11 of 23rd Jan. last ordering of Police to

disperse all Kuka (Kooka) assemblies composed of five or more such persons.His Honour the Lt. Governor is pleased to direct that this procedure shall extend to assembly of five or more Kukas held orderly secular meeting places, commonly called Dhramsalas.

Guru Ram Singh 'Kukas'
Page 199

ਇਥੇ ਹੀ ਬਸ ਨਹੀਂ ਕੋਈ ਮੁਲਾਜਿਮ ਜਿਹੜਾ ਸਰਕਾਰੀ ਨੌਕਰੀ ਵਿਚ ਰਹਿੰਦਿਆਂ ਕੂਕੇ ਦਾ ਧਾਰਨੀ ਹੋ ਗਿਆ ਸੀ, ਉਸਤੇ ਵੀ ਸਖਤੀਆਂ ਦੀ ਤੋਪ ਦਾਗ ਦਿਤੀ ਗਈ ਤੇ ਲੈਫਟੀਨੈਂਟ ਗਵਰਨਰ ਨੂੰ ਪੂਰੀ ਪੂਰੀ ਖੁਲ ਦਿੱਤੀ ਗਈ, ਕਿ ਉਹ ਉਸਨੂੰ ਗਰੇਚੁਟੀ ਦੇਵੇ ਜਾ ਨਾ ਦੇਵੇ।

Document No. 56 C 13, IC Confidentail No. 773 D/16th, April 1872. From E. C: Bayley Erg C.S.I. secty.

to the Govt, of India

To

Secty. to the Govt. of the Punjab
In reply to your letter No. 111D/
15th ultimo.

I am directed to state that the Governor General in council is pleased to authorise the dismissal of all the Kukas serving in the Punjab Police and the Lt. Governor is at liberty to act

as may be considered necessary in regard to their gratuties on condition that no higher terms are conceded than would be given, if they had been discharged on reduction of their appointments.

## ਸ੍ਰੀ ਭੈਣੀ ਸਾਹਿਬ ਦੀ ਨਾਕਾ ਬੰਦੀ

ਸ੍ਰੀ ਭੈਣੀ ਸਾਹਿਬ ਨੂੰ ਬਾਗੀਆਂ ਦਾ ਤੇ ਗੜ੍ਹ ਸਮਝਿਆਂ ਜਾਣ ਲਗ ਪਇਆ। ਘਮੰਡਾ ਤੇ ਸੁਖੂ ਨੰਬਰਦਾਰ ਆਦਿਕ ਝੂਠੀਆਂ ਸੱਚੀਆਂ ਖਬਰਾਂ ਘੜ ਘੜ ਸਾਹਨੇਵਾਲ ਜਾਂ ਲੁਧਿਆਣੇ ਟੂਰੇ ਰਹਿਣ। ਜੇ ਕਿਤੇ ਸ੍ਰੀ ਭੈਣੀ ਸਾਹਿਬ ਦੀ ਜੂਹ ਵਿਚੋਂ ਕੂਕਾ ਨਜ਼ਰ ਆਵੇ ਤਾਂ ਉਸ ਦੇ ਨਾਅ ਦੀ ਬਣ ਜਾਂਦੀ, ਪੁਲਿਸ ਵਾਲੇ ਪ੍ਰੇਮੀ ਨੂੰ ਧਰਤੀ ਤੇ ਲਿਟਾ, ਉਸ ਦੇ ਹੱਥ ਮੰਜੇ ਦੇ ਪਾਵਿਆਂ ਤੇ ਟਿਕਾ, ਉਪਰ ਬੈਠ ਹੁੱਕੇ ਦੇ ਕਸ਼ ਲਗਾਂਦੇ ਤੇ ਨਾਲ ਹੀ ਜੋ ਮੂੰਹ ਆਏ ਬਕੀ ਜਾਂਦੇ। Pioneer of freedom Struggle ਇਸ਼ਾਰਾ ਕਰਦਾ ਹੈ।

There were growing wolves at the gate Shri Bhaini Sahib, who showed dreadful red teeth at the passers-by.

ਸਿੰਘ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਦੇ ਅਭਿਲਾਖੀ ਭੁੱਖੇ ਤਿਹਾਏ ਟਿੱਬਿਆਂ ਤੇ ਰਾਤ ਦਿਨ ਬਤੀਤ ਕਰਦੇ। ਜਦ ਕਦੇ ਮੌਕਾ ਮਿਲਦਾ ਮਾਤਾ ਜੀਵਨ ਕੌਰ, ਭਾਈ ਹਜਾਰਾ ਸਿੰਘ ਜਾਂ ਕੋਈ ਸੂਰਮਾਂ ਸਿਰ ਤਲੀ ਤੇ ਰੱਖ ਉਨ੍ਹਾਂ ਸਿੰਘਾਂ ਨੂੰ ਕਈ ਬਹਾਨਿਆਂ ਨਾਲ ਜਲ ਪਾਣੀ ਪਹੁੰਚਾਂਦਾ। ਸਰਦਾਰ ਨਾਹਰ ਸਿੰਘ ਇਨ੍ਹਾਂ ਦਾ ਕਾਰਨ ਦੱਸਦੇ ਹੋਏ 'ਗੁਰੂ ਰਾਮ ਸਿੰਘ ਐਂਡਦੀ ਕੂਕਾ ਸਖਜ਼' ਦੀ ਭੂਮਕਾ ਵਿਚ ਲਿਖਦੇ ਹਨ–

The headquarters at Bhaini Sahib were considered to be a breeding place of rebellion ..... Every Kooka while visiting his relatives and friends in the near-by village had to inform the police authorities or the circle in which his village was situated and after reaching the village of his destination had to present himself personally before the officer incharge of the police post of the village concerned. Kookas as well as their gooroos or womanfolk and children underwent all these sufferings. hardships indignities and humitiation for two generations willingly and smilingly (Page XI, XII)

ਚਿੜੀਆਂ ਦੀ ਮੌਤ ਗਵਾਰਾਂ ਦਾ ਹਾਸਾ, ਪਰ ਇਹ ਕਹਾਵਤ ਇਥੇ ਨਹੀਂ ਢੁੱਕ ਸਕਦੀ। ਹਾਂ ਇਹ ਠੀਕ ਕਹਿਆ ਜਾ ਸਕਦਾ ਹੈ। ਸ਼ੇਰ ਪਿੰਜਰੀ ਤੇ ਗਿਦੜ ਜਲੀ ਪਾਉਣ। ਮਲੇਰਕੋਟਲੇ ਬਾਰੇ ਪੰਜਾਬ ਦੇ ਲਾਟ ਨੇ ਗਵਰਨਰ ਜਨਰਲ ਨੂੰ ਆਪਣੀ ਰਾਏ ਪ੍ਰਗਟ ਕਰਦਿਆਂ ਲਿਖਿਆ— ਤੋਪਾਂ ਨਾਲ ਉਡਾਇਆ ਜਾਣਾ ਬੜੀ 'ਰਹਿਮਤ ਭਰੀ' ਤੇ ਅਸਰ-ਦਾਇਕ ਕਾਰਵਾਈ ਹੈ। ਹਾਲਾਂ ਕਿ ਗਵਰਨਰ ਜਨਰਲ ਦੀ ਕੌਂਸਲ ਦੇ ਇਕ ਮੈਂਬਰ ਨੇ ਪੰਜਾਬ ਲਾਟ ਦੇ ਸ਼ਬਦਾਂ ਦੀ ਹਾਸੀ ਉਡਾਦਿਆਂ ਕਹਿਆ 'ਰਹਿਮਤ ਭਰੀ' ਸਬਦ ਕਹਿ ਭਾਸ਼ਾ ਦਾ ਅਪਮਾਨ ਕਰਨਾ ਹੈ...........ਤੇ ਮਨੁੱਖਤਾ ਵਾਸਤੇ ਜਾਂਗਲੀ ਪਨ ਜਿਹੜਾ ਸਾਊ ਲੋਕਾਂ ਨੂੰ ਨਹੀਂ ਸ਼ੋਭਦਾ।

Blowing from guns is an impressive and merciful manner of execution. (Lt. Governor of

the Punjab 1872)

To apply such term as or Merciful to such punishment is a strange mis-use of the language Repugnant to humanity and a punishment unfit to be inflicted by civilised man.

Lord Napter
(A member of Governor
general's council 1872)

ਆਮ ਪ੍ਰਸਿਧ ਹੈ, ਆਪਣਾ ਮਾਰੇਗਾ ਤਾਂ ਛਾਵੇਂ ਸੁੱਟੇਗਾ ਮਗਰ ਬਦੇਸ਼ੀਆਂ ਆਪਣੇ ਹਿਤੈਸ਼ੀਆਂ ਅੰਦਰ ਉਹ ਫੂਕ ਭਰੀ ਕਿ ਉਹ ਕੂਕਿਆਂ ਹਿਤ, ਗੋਰਿਆਂ ਨਾਲੋਂ ਵੀ ਨਿਰਦਈ ਸਿੱਧ ਹੋਏ। ਸਿੰਘਾਂ ਨੂੰ ਤੋਪਾਂ ਨਾਲ ਉਡਾਇਆ ਜਾਣ ਤੇ ਥਾਂ ਥਾਂ ਦੀਆਂ ਵਹਿਸ਼ੀਆਨਾ ਕਾਰਵਾਈਆਂ ਕਾਰਨ ਸਾਉ ਸੰਸਾਰ ਵਿਚ ਤਾਂ ਹਾਹਾਕਾਰ ਮੱਚੀ ਹੋਈ ਸੀ। ਮਗਰ ਗੁਰੂ ਗੋਬਿੰਦ ਸਿੰਘ ਦੇ ਲਾਡਲੇ ਅਖਵਾਉਣ ਵਾਲੇ ਸਰਦਾਰ, ਜਗੀਰਦਾਰ ਤੇ ਰਾਜੇ ਮਹਾਰਾਜੇ ਕੌਮੀ ਪ੍ਰਵਾਨਿਆਂ ਨੂੰ ਦੋਸ਼ੀ ਅਤੇ ਹਾਕਮਾ ਨੂੰ ਨੌ ਸ਼ੇਰਵਾਂ ਦੱਸ ਰਹੇ ਸਨ।

'ਕਲੇਜਾ ਥਾਮ ਕਰ ਸੁਨਨਾ,
ਦਿਲ ਜਲੇ ਫਰਿਆਦ ਕਰਤੇ ਹੈ।'

ਪਰ ਇਹ ਦਿਲ ਜਲਿਆਂ ਦੀ ਫਰਿਆਦ ਨਹੀਂ ਇਹ ਤਾਂ ਲਹੂ-ਸਾਮ ਦੀ ਸਾਂਝ ਰੱਖਣ ਵਾਲਿਆਂ ਵਲੋਂ ਅਤੀ ਨਿਰਦਈਆਨਾ ਰੁਖਾ, ਕੋਝਾ ਰਵਈਆ ਹੈ ਪ੍ਰਿੰਸ ਆਫ ਵੇਲਜ਼ ਬੀਮਾਰੀ ਤੋਂ ਰਾਜੀ ਹੋਇਆ ਤਾਂ ਇਨ੍ਹਾਂ ਸਰਦਾਰਾਂ ਆਪਣੇ ਆਕਾ ਗੋਰਿਆਂ ਨੂੰ ਪ੍ਰਸੰਨ ਕਰਨ ਲਈ ਪੰਜਾਬ ਲਾਟ ਨੂੰ ਵਧਾਈ ਦੇਂਦਿਆਂ ਕੂਕਿਆਂ ਨੂੰ ਪਾਣੀ ਪੀ ਪੀ ਕੋਸਿਆ, ਰੱਜ ਰੱਜ ਕੇ ਗਾਲੀ ਕੱਢੀਆਂ, ਤੇ ਲੁਚੇ ਲਫੰਗੇ ਤੇ ਭੁਲੜ ਕਹਿ ਪੁਕਾਰਿਆ।

ਇਹ ਐਡਰੈਸ ਸਰਦਾਰ ਦਇਆਲ ਸਿੰਘ ਮਜੀਠਾ ਨੇ ਪੁਜਾਰੀਆਂ ਤੇ ਸਰਦਾਰਾਂ ਵਲੋਂ ਉਰਦੂ ਵਿਚ ਪੜਿਆ :-

## ਝੋਲੀ ਚੁੱਕਾਂ ਦਾ ਚਿੱਠਾ

The hon'ble Lt. Governor of the Punjab

"We the undersigned Sikhs of all classes of Amritsar.beg unanimously to submit that we have no connection or sympathy what ever with the Kuka sect, which has recently become notorious. On the contrary we greatly differ from them on the most religious principles. We are happy that the Govt has adopted most appropriate & excellent measures for controlling this wicked and misguided sect especially as the measures in question are calculated to deter ill-disposed people from committing mischief in future and in the event of any member of this deproved sect,Committing crime to even suspicion falling on people of other sects as happened in the case of murder of the butchers at Amritsar. Moreover the Kookas do not differ from us in religious principles only they may be said our mortal enemies Since by their misconduct and evil designs, they injured our honour in estimation of the Gvot. and well-high levelled

with dust, the services performed in 1857, through which we were regarded as well wishers and loyal subjects by the Govt. But as the proverb says "Truth is invulnerable" The Govt. has found out that we had no share in the proceedings of the sect. As regarding the sect as our enemies, We are thankful to the Govt. for their action, which have been adopted, where by the desires of hearts have been fulfilled.

Signed by :- S. Bakhshish Singh Sandhawalia, S. Bhagwan Singh, S.Dyal Singh Majitha S. Jwahar Singh Zafarwal, S. Mangal Singh Ramgarhia, manager of Durbar Sahib, S. Goolab Singh Bhangowalia, S. Ajit Singh Akal bunga, Bh. Bhagat Singh Granthi. Bh. Jassa Singh, Bh. Hira Singh Granthi.

## ਲਾਟ ਦਾ ਉੱਤਰ

The reply made by the Governor,
D/May 16, 1872

Certain misguided and desperate members of that new sect. have been guilty of the most serious crime, With the most cruel fanaticism, they have murdered sleeping men, women, and children under cover of night. In quest of

plunder, they attacked the residence of a most respectable chief, Severely wounded his son and his servants, They attempted to seize the town of Malerkotla with the arms and treasures appertaining to the state, For years together during the toleration extended by the British to every form of Divine worship they have secretly plotted against it and under pretence of religious meetings have committed to hatch murder, rape and treason.

He praised these Sikhs for coming out to condemn the action of Kooka, **S**, Mangal Singh Ramgarhia was given a Khillat at this very Durbar at Amritsar for organising this command performance of course. From documents Book II Guru Ram Singh, Kookas. Page 224-225

## ਮਹਾਰਾਜਾ ਮੁਹਿੰਦਰ ਸਿੰਘ ਦੀ ਚਿੱਠੀ

ਬਲਦੀ ਤੇ ਸਾਰੇ ਤੇਲ ਪਾਂਦੇ ਹਨ । ਮਹਾਰਾਜ ਮੁਹਿੰਦਰ ਸਿੰਘ ਨੇ ਵੀ ਘਟ ਨਾ ਕੀਤੀ । ਮਹਾਰਾਜ਼ੇ ਨੇ ਇਕ ਚਿੱਠੀ ਲਿਖੀ ਕਿ ਕਾਫੀ ਸਬੂਤਾਂ ਤੋਂ ਪਤਾ ਲਗਦਾ ਹੈ ਕਿ (ਸਤਿਗੁਰੂ) ਰਾਮ ਸਿੰਘ ਦਾ ਮਨਸ਼ਾ ਰਾਜ ਲੈਣ ਦੀ ਇੱਛਾ ਸੀ । ਅਤੇ ਉਸਨੇ ਧੋਖੇ ਨਾਲ ਆਪਣੇ ਬੇਸਮਝ ਸਿੱਖਾਂ ਦੇ ਮਨਾਂ ਵਿਚ ਬਿਠਾ ਦਿਤਾ ਸੀ, ਕਿ ਥੋੜੇ ਸਮੇਂ ਅੰਦਰ ਦੇਸ਼ ਵਿਚ ਉਨ੍ਹਾਂ ਦਾ ਰਾਜ ਹੋਵੇਗਾ । ਉਨ੍ਹਾਂ ਦੇ ਬਹੁਤ ਸਾਰੇ ਕੱਟੜ ਤੇ ਅੰਧ ਵਿਸ਼ਵਾਸ ਸਿੱਖ ਇਨ੍ਹਾਂ ਗੱਲਾਂ ਤੇ ਵਿਸਵਾਸ਼ ਰੱਖਦੇ ਹੋਏ ਆਪਣੀ ਜਾਨ ਤੇ ਮਾਲ ਦੀ ਪ੍ਰਵਾਹ ਨਹੀਂ

ਕਰਦੇ । ਉਹ ਸਤਿਗੁਰਾਂ ਦੀ ਖੁਸ਼ੀਆਂ ਲੈਣ ਖਾਤਰ ਤਿਆਰ ਰਹਿੰਦੇ ਹਨ । ਉਨ੍ਹਾਂ ਨੂੰ ਪੂਰੀ ਆਸ ਸੀ ਇਸ ਵਾਸਤੇ ਉਨ੍ਹਾਂ ਨੇ ਘਿਰਨਤ ਹਥਿਆਰ ਗਊ-ਬੰਧ ਨਾਲ ਉਕਸਾਇਆ............ਜਿਵੇਂ ੧੮੫੭ ਵਿਚ ਕਾਰਤੂਸਾਂ ਦੇ ਕਾਰਨ ਧਾਰਮਿਕ ਭੜਕਾਹਟ ਸਾਰੇ ਦੇਸ਼ ਵਿਚ ਫੈਲ ਗਈ, ਸੋ ਇਸ ਢੰਗ ਨਾਲ ਸਾਰੇ ਹਿੰਦੂ ਜਗਤ ਦੇ ਰਾਜੇ ਮਹਾਰਾਜਿਆਂ ਵਿਚ ਹਮਦਰਦੀ ਪ੍ਰਾਪਤ ਕਰਨ ਲਈ ਉਕਸਾਹਣ ਪੈਦਾ ਕਰਨਾ ਚਾਹੁੰਦੇ ਸਨ.........ਜੇ ਉਨ੍ਹਾਂ ਨੂੰ ਇਹ ਕਰੜੀ ਸਜ਼ਾ ਨਾ ਦਿਤੀ ਜਾਂਦੀ ਤੇ (ਸਤਿਗੁਰੂ) ਰਾਮ ਸਿੰਘ ਤੇ ਉਨ੍ਹਾਂ ਦੇ ਸੂਬਿਆਂ ਨੂੰ ਦੇਸ਼ ਨਿਕਾਲਾ ਨਾ ਦਿਤਾ ਜਾਂਦਾ। ਤਾਂ ਇਹ ਗੜਬੜ ਕਦੇ ਵੀ ਠੰਡੀ ਨਹੀਂ ਪੈ ਸਕਦੀ ਸੀ। ਅਤੇ ਬਿਲਾਸ਼ਕ ਸ਼ਾਂਤੀ ਸਥਾਪਤ ਤੋਂ ਪਹਿਲਾਂ ਬਹੁਤ ਸਾਰਾ ਜਾਨੀ ਅਤੇ ਮਾਲੀ ਨੁਕਸਾਨ ਹੁੰਦਾ ਜੇ ਕੂਕਿਆਂ ਨੂੰ ਮਲੋਦ ਤੇ ਕੋਟਲੇ ਦੇ ਹੱਲੇ ਵਿਚ ਥੋੜੀ ਵੀ ਸਫਲਤਾ ਹੋ ਜਾਂਦੀ ਹੈ ਤਾਂ ਸਾਰੇ ਕੂਕਿਆਂ ਭੂਤਾਂ ਵਾਂਗੂ ਉਮੜ ਪੈਣਾ ਸੀ.........

ਮੈਂ ਇਕ ਹੋਰ ਗੱਲ ਤੁਹਾਡੀ ਸੇਵਾ ਵਿਚ ਲਿਆਉਣਾ ਚਾਹੁੰਦਾ ਹਾਂ, ਅਖਬਾਰਾਂ ਦੇ ਬਿਆਨਾਂ ਤੋਂ ਪਤਾ ਲਗਦਾ ਹੈ ਕਿ ਸਰਕਾਰ ਨੇ ਮੌਕੇ ਦੇ ਹਾਕਮਾਂ ਦੀਆਂ ਸਜ਼ਾਵਾਂ ਨੂੰ ਅਯੋਗ ਜਾਣਿਆ ਹੈ। ਜਿਸ ਤੇ ਮੇਰਾ ਵਿਸਵਾਸ਼ ਹੈ ਕਿ ਸਰਕਾਰ ਦਾ ਇਹ ਮੰਤਵ ਗਲਤ ਸਮਝਿਆਂ ਜਾਵੇਗਾ। ਆਮ ਲੋਕ ਤੇ ਸਰਕਾਰ ਦੇ ਹਿਤੈਸੀਆਂ ਦੁਆਰਾ ਜਿਹੜੇ ਕਿ ਕੂਕੇ ਇਸ ਨੂੰ ਆਪਣੇ ਗੁਰੂ ਦੀ ਕਰਾਮਾਤ ਸਮਝਣਗੇ ਤੇ ਸਥਾਨੀ ਹਾਕਮਾਂ ਦੀ ਕਾਰਵਾਈ ਬਹੁਤ ਹੱਦ ਤੱਕ ਨਿਸਫਲ ਹੋ ਜਾਵੇਗੀ, ਜਿਹੜੀ ਕਿ ਸ਼ਰਾਰਤ ਨੂੰ ਉਠਣ ਤੋਂ ਪਹਿਲਾਂ ਹੀ ਸਿਰ ਫਿਹ ਦਿਤਾ ਗਿਆ ਹੈ—ਜਿਸਦੇ ਸਿੱਟੇ ਚੰਗੇ ਨਹੀਂ ਹੋ ਸਕਦੇ।

**Book II, Kuka documets**
**Page 161-162**

## ਬਾਬਾ ਗੁਰਚਰਨ ਸਿੰਘ ਦੀ ਕਰੜੀ ਘਾਲ

ਗੁਰੂ ਹਰੀ ਸਿੰਘ ਜੀ ਜਿਥੇ ਸਿੱਖੀ ਦੇ ਬਗੀਚੇ ਨੂੰ ਰਗਾਂ ਦਾ ਖੂਨ ਪਾ ਪਾ ਸਿੰਜਿਆ,ਉਸੇ ਤਰ੍ਹਾਂ ਅਜਾਦੀ ਦੀ ਜੋਤ ਨੂੰ ਪ੍ਰਚੰਡ ਰੱਖਿਆ। ਬਾਬਾ ਗੁਰਚਰਨ ਸਿੰਘ ਰੂਸੀਆਂ ਨਾਲ ਗੰਢ-ਤ੍ਰੁਪ ਕਰਨ ਖਾਤਰ ਸ੍ਰੀ ਭੈਣੀ ਸਾਹਿਬੋਂ ਰੂਸ ਤੇ ਰੂਸੋਂ ਸ੍ਰੀ ਭੈਣੀ ਸਾਹਿਬ ਗਏ। ਇਹ ੭੫ ਸਾਲਾਂ ਗਭਰੂ ਪੰਜਾਬੀ, ਫਾਰਸੀ ਤੇ ਪਸਤੋ ਤੋਂ ਚੰਗੀ ਤਰਾਂ ਜਾਣੂ ਸੀ। ਗੁਰੂ ਜੀ ਦਾ ਹੁਕਮ ਪਾ ਪੱਥਰਾਂ ਤੇ ਕੰਡਿਆਂ ਤੋਂ ਲੰਘਦਾ ਏਧਰ ਉਧਰ ਜਾਂਦਾ। ੧ ਅਕਤੂਬਰ ੧੮੭੯ ਵਿਚ ਗੁਰਚਰਨ ਸਿੰਘ ਨੂੰ ੨੫੦੦ ਟਾਉਗਸ ਅਤੇ ੭ ਚੋਗੇ ਮਿਲੇ। ਇਹ ਲੈ ਕੇ ਸ੍ਰੀ ਭੈਣੀ ਸਾਹਿਬ ਆ ਰਿਹਾ ਸੀ। ਸੂਹੀਆਂ ਖਬਰਾਂ ਕਰ ਦਿਤੀਆਂ। ਇਹ ਮਾਈ ਦਾ ਲਾਲ ਸ੍ਰੀ ਭੈਣੀ ਸਾਹਿਬ ਪੁਜਾ ਤੇ ਗੁਰੂ ਹਰੀ ਸਿੰਘ ਦੇ ਚਰਨਾਂ ਵਿਚ ਹਾਜਰ ਕੀਤਾ। ਉਧਰੋਂ ਪੁਲਿਸ ਆ ਗਈ। ਗੁਰੂ ਜੀ ਚਿੱਠੀ ਪੜ੍ਹੀ ਤੇ ਚੋਗੇ ਲੋਹ ਹੇਠਾਂ ਸੁਟਾ ਦਿਤੇ। ਪੁਲਿਸ ਦੇ ਕੁਝ ਹੱਥ ਨਾ ਆਇਆ। ਦੂਤੀ ਸ਼ਰਮਿੰਦੇ ਹੋਏ। ਠੀਕ ਗੁਰੂ ਹਰੀ ਸਿੰਘ ਜੀ ਕਹਿਆ ਕਰਦੇ ਸਨ 'ਸਤਿਗੁਰਾਂ ਦਾ ਵਰਗ ਸ਼ੇਰ ਦਾ ਹੈ ਉਹ ਸ਼ੇਰ ਵਾਂਗ ਲੜਦੇ ਹਨ ਮੈਂ ਹਕੂਮਤ ਦੀਆਂ ਜੜਾਂ ਹੇਠੋਂ ਕੁਤਰਦਾ ਹਾਂ।'

ਗੁਰਚਰਨ ਸਿੰਘ ਜਦ ਅਗਲੇ ਸਾਲ ਪੈਗਾਮ ਲੈ ਕੇ ਰੂਸ ਜਾ ਰਿਹਾ ਸੀ ਤਾਂ ਪਸ਼ੌਰ ਇਕ ਸਰਕਾਰ ਅੰਗਰੇਜੀ ਦਾ ਦੂਤ ਗੁਲਾਬ ਖਾਂ ਮਿਲ ਪਿਆ। ਤੇ ਉਸਨੇ ਗੁਰਚਰਨ ਸਿੰਘ ਨੂੰ ਗ੍ਰਿਫਤਾਰ ਕਰਵਾ ਦਿਤਾ। ਮਗਰ ਸਰਕਾਰ ਨੇ ਸਾਰਾ ਭੇਦ ਲੈਣ ਵਾਸਤੇ ਉਸੇ ਜੇਲ ਦੇ ਇਕੋ ਕਮਰੇ ਵਿਚੋ ਗੁਲਾਬ ਖਾਂ ਨੂੰ ਵੀ ਕੈਦ ਕਰ ਦਿੱਤਾ। ਬਾਬਾ ਜੀ ਅਸਲੀਅਤ ਨੂੰ ਤਾੜ ਗਏ ਤੇ ਗੁਲਾਬ ਖਾਂ ਦੇ ਕੁਝ ਪੱਲੇ ਨਾ ਪਇਆ। ਗੁਰਚਰਨ ਸਿੰਘ ਬਾਰੇ ਮਿਸਟਰ H. M. Durand ਨੇ ੧੯ ਫਰਵਰੀ ੧੮੮੧ ਵਿਚ ਰਿਪੋਰਟ ਕੀਤੀ ਕਿ

To talk of severing Gurcharan Singh's

connections with the Kookas seems to me useless He is a Subha and will remain .........so till he dies doing meanwhile all the harm, he can do to us"

ਇਸੇ ਤਰ੍ਹਾਂ ਗੁਰੂ ਜੀ ਦਾ ਬਚਨ ਮੰਨ ਬਾਬਾ ਬਿਸ਼ਨ ਸਿੰਘ ਸਿਰ ਤਲੀ ਤੇ ਰੱਖ ਰੂਸ ਨਾਲ ਮੇਲ ਜੋਲ ਰਖਦੇ ਰਹੇ। ਬਾਬਾ ਗੁਰਚਰਨ ਸਿੰਘ ਤੇ ਸੂਬਾ ਬਿਸ਼ਨ ਸਿੰਘ ਜੀ ਨੇ ਸਹਾਇਤਾ ਲੈਣ ਵਾਸਤੇ ਰਾਮ ਚਰਨ.ਮਾਇਆ ਸ਼ੰਕਰ ਰਾਏ ਆਦਿ ਨੂੰ ਨਾਲ ਜੋੜ ਲਿਆ, ਸਿਰ ਤੇ ਖਫਣ ਬੰਨੀ ਰੱਖਿਆ।

ਭਾਰਤ ਵਰਸ਼ ਵਿਚ ਕੂਕਿਆਂ ਵਿਰੁਧ ਦਮਨ ਚੱਕਰ ਚਲਦਾ ਰਹਿਆ ੧੭ ਮਾਰਚ ੧੯੮੧ ਨੂੰ ਡੀ, ਐਸ ਪੀ, ਨੂੰ ਲੁਧਿਆਣੇ ਖਬਰ ਮਿਲੀ ਕਿ ਲਗ ਪਗ ੧੫੦ ਕੂਕੇ ਸ੍ਰੀ ਭੈਣੀ ਸਾਹਿਬ ਦੇ ਲਾਗੇ ਗੁਰਮਤੇ ਕਰ ਰਹੇ ਹਨ। ਉਸੇ ਵੇਲੇ ਪੁਲਿਸ ਨੇ ਛਾਪਾ ਮਾਰਿਆ। ਪਰ ਕੇਵਲ ੩੯ ਕਾਬੂ ਆਏ, ਬਾਕੀ ਏਧਰ ਓਧਰ ਹੋ ਗਏ ਇਨ੍ਹਾਂ ਸਿੰਘਾਂ ਨੂੰ ੫੦੪, ੫੦੫ ਦੀ ਧਾਰਾ ਅਨੁਸਾਰ ਗ੍ਰਿਫਤਾਰ ਕਰ ਲਿਆ। ਇਨ੍ਹਾਂ ਨੂੰ ਬੜਾ ਖਜਲ ਖੁਆਰ ਕੀਤਾ ਗਿਆ ਤੇ ਸਭ ਤੋਂ ੧੦੦੦ ਰੁਪਏ ਦੀ ਜਮਾਨਤ ਮੰਗੀ। ਜਿਹੜੇ ਜਿਹੜੇ ਰਿਆਸਤਾਂ ਨਾਲ ਸੰਬਧਿਤ ਸਨ ਉਹ ਪਟਿਆਲਾ, ਨਾਭਾ ਅਤੇ ਫਰੀਦਕੋਟ ਦੇ ਵਕੀਲਾਂ ਦੇ ਹਵਾਲੇ ਕੀਤੇ ਗਏ।

ਹਠ ਲਿਖੇ ਸੱਜਣਾਂ ਨੂੰ ਗ੍ਰਿਫਤਾਰ ਕੀਤਾ ਗਿਆ ਸੀ।

੧ ਸੂਬਾ ਗੁਰਦਿੱਤ ਸਿੰਘ ਪਟਿਆਲਾ
੨ ਮਾਈ ਅਤਰੀ ਖੰਨਾ
੩ ਸੁੰਦਰ ਸਿੰਘ ਪਟਿਆਲਾ
੪ ਨਰੈਣ ਸਿੰਘ ਪਟਿਆਲਾ
੫ ਮਹਿਤਾਬ ਸਿੰਘ ਪਟਿਆਲਾ
੬ ਜਵਾਲਾ ਸਿੰਘ ਪਟਿਆਲਾ

੭ ਭਗਵਾਨੀ ਪਤਨੀ ਜਵਾਲਾ ਸਿੰਘ
੮ ਭਗਵਾਨ ਸਿੰਘ ਨਾਭਾ
੯ ਅਤਰ ਸਿੰਘ ਨਾਭਾ
੧੦ ਹਰਨਾਮ ਸਿੰਘ ਸ੍ਰੀ ਭੈਣੀ ਸਾਹਿਬ
੧੧ ਜੈ ਕੌਰ ਪਤਨੀ ਹਰਨਾਮ ਸਿੰਘ
੧੨ ਮਸਤਾਨ ਸਿੰਘ ਲੁਧਿਆਣਾ
੧੩ ਰੂਪਾਂ ਰਾਣੀ ਪਤਨੀ ਗੁਰਨਾਮ ਸਿੰਘ
੧੪ ਸੂਬਾ ਨੱਥਾ ਸਿੰਘ ਫੀਰੋਜਪੁਰ
੧੫ ਸੁਹੇਲ ਸਿੰਘ ਫੀਰੋਜਪੁਰ
੧੬ ਰਤਨ ਸਿੰਘ ਫੀਰੋਜਪੁਰ
੧੭ ਸੰਪੂਰਨ ਸਿੰਘ ਫੀਰੋਜਪੁਰ
੧੮ ਗੁਲਾਬ ਸਿੰਘ ਫੀਰੋਜਪੁਰ
੧੯ ਅਨੂਪ ਸਿੰਘ ਫੀਰੋਜਪੁਰ
੨੦ ਧਰਮ ਪਤਨੀ ਅਨੂਪ ਸਿੰਘ
੨੧ ਤਾਰਾ ਸਿੰਘ ਫੀਰੋਜਪੁਰ
੨੨ ਚੱਤਰ ਸਿੰਘ ਫੀਰੋਜਪੁਰ
੨੩ ਲਾਲ ਸਿੰਘ ਫੀਰੋਜਪੁਰ
੨੪ ਭੋਲੀ ਪਤਨੀ ਲਾਲ ਸਿੰਘ
੨੫ ਵਜ਼ੀਰ ਸਿੰਘ ਫੀਰੋਜਪੁਰ
੨੬ ਸੁੰਦਰ ਕੌਰ ਪਤਨੀ ਵਜ਼ੀਰ ਸਿੰਘ
੨੭ ਸੱਜਨ ਸਿੰਘ ਫਰੀਦਕੋਟ
੨੮ ਸੂਬਾ ਖੁਸ਼ਹਾਲ ਸਿੰਘ ਸਰਸਾ
੨੯ ਦਇਆ ਸਿੰਘ ਸਰਸਾ
੩੦ ਸ਼ੇਰ ਸਿੰਘ ਮਲੋਟ
੩੧ ਧਿਆਨ ਸਿੰਘ ਸਰਸਾ
੩੨ ਭਗਵਾਨ ਸਿੰਘ ਸਰਸਾ

੩੩ ਰਤੋ ਪਤਨੀ ਭਗਵਾਨ ਸਿੰਘ
੩੪ ਜੀਤ ਸਿੰਘ ਸਰਸਾ
੩੫ ਦੇਸਾਂ ਪਤਨੀ ਭੋਲਾ ਸਿੰਘ ਸਰਸਾ
੩੬ ਬਿਸ਼ਨ ਸਿੰਘ ਕਰਨਾਲ
੩੭ ਸੁੰਦਰ ਸਿੰਘ ਕਰਨਾਲ
੩੮ ਸ਼ੇਰ ਸਿੰਘ ਅੰਮ੍ਰਿਤਸਰ
੩੯ ਸੁੰਦਰ ਸਿੰਘ ਨਾਭਾ




ਇਨ੍ਹਾਂ ਲਿਖਤਾਂ ਦਾ ਤੱਤ ਇਹ ਨਿਕਲਿਆ ਕਿ ਥਾਂ ਥਾਂ ਅਨੇ ਕੁੱਤੇ ਹਿਰਨਾਂ ਦੇ ਸਿਕਾਰੀ ਬਣ ਗਏ। ਕੂਕਿਆਂ ਵਾਸਤੇ ਮੀਰਮੰਨੂੰ ਦੀ ਯਾਦ ਤਾਜਾ ਹੋ ਗਈ, ਪਰ ਇਹ ਉਸ ਸਮੇਂ ਨਾਲੋਂ ਕਿਤੇ ਭਿਅੰਕਰ ਸੀ। ਉਸ ਸਮੇਂ ਸਿੱਖ ਬੀਕਾਨੇਰ ਜਾਂ ਪਰਬਤਾਂ ਤੇ ਜਾਕੇ ਦਿਨ ਕਟੀ ਕਰ ਲੈਂਦੇ ਸਨ। ਮਗਰ ਅੱਜ ਅੰਗਰੇਜੀ ਰਾਜ ਦੀ ਪਕੜ ਇਤਨੀ ਪ੍ਰਬਲ ਸੀ ਕਿ ਕੂਕਿਆਂ ਦੇ ਵਾਸਤੇ ਪੰਜਾਬ ਦੇ ਅੰਦਰ ਬੁੱਚੜ, ਬਾਹਰ ਬੁਚੜ ਰਿਆਸਤਾਂ ਵਿਚ ਲਹੂ ਪੀਣੇ ਕਸਾਈ, ਰੇਗਸਥਾਨ ਵਿੱਚ ਚਮ ਲਾਹੂ ਤੇ ਪਹਾੜਾਂ ਤੇ ਮਾਸ ਨੋਚੂ ਗਿਰਜਾਂ।

## ਪਾਠ ਕਰਾਉਣ ਦੇ ਡੰਡ

ਲੋਹਗੜ ਦੇ ਸਰਦਾਰ ਅੱਤਰ ਸਿੰਘ ਪੁੱਤਰ ਦੀ ਖੁਸ਼ੀ ਵਿਚ ਸਰਕਾਰੋ ਆਗਿਆ ਲੇ ਅਖੰਡ ਪਾਠ ਟੋਰਿਆ। ਮਗਰ ਚੁਗਲ ਖੋਰਾਂ ਜਾਂ ਸਰਕਾਰੇ ਭੜਕਾਇਆ ਸਿੱਟਾ ਇਹ ਨਿਕਲਿਆ ਕਿ ਵਾਰ ਬਟਨ ਪੁਲਿਸ ਲਿਆ ਧਾਵਾ ਬੋਲ ਦਿਤਾ। ਸਰਕਾਰੀ ਪ੍ਰਵਾਨਾਂ ਜੇਬ ਵਿਚ ਪਾ ਸਰਦਾਰ ਨੂੰ ਪਾਠੀਆਂ, ਧੂਪੀਆਂ ਸਹਿਤ ਲਿਆ ਜ਼ੇਲ ਵਿਚ ਡਕਿਆ ਅਤੇ ਝੂਠੀਆਂ ਸੱਚੀਆਂ ਗਵਾਹੀਆਂ ਪਿੱਛੋਂ ਅੱਤਰ ਸਿਘ ਨੂੰ ਪੰਜ ਸਾਲ ਦੀ ਕੈਦ ਠੋਕ ਦਿਤੀ। ਉਹ ਵਿਚਾਰਾ ਜ਼ੇਲ ਵਿਚ ਹੀ ਚੜ੍ਹ ਗਿਆ। ਬਾਬਾ ਕਿਸ਼ਨ ਸਿੰਘ ਤੇ ਉਨ੍ਹਾਂ ਦੇ ਨਾਲ ਪਾਠੀਆਂ ਨੂੰ ੩-੩ ਸਾਲ ਕੈਦ। ਹਰਨਾਮ ਸਿੰਘ ਭਮਾਬਦੀ, ਲਾਭ ਸਿੰਘ ਬੋਪੋ ਰਾਏ ਸਿੰਘ, ਖਟੜੇ ਲਾਲ ਸਿੰਘ ੨-੨ ਸਾਲ

ਅਤੇ ਧੂਪੀਆਂ ਪਹਿਰੂਆਂ ਨੂੰ ੬-੬ ਮਹੀਨੇ।

ਜਦ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠਾਂ ਦੀ ਲੜੀ ਚਲੀ ਤਾਂ ਅਖੰਡ ਪਾਠ ਲੰਗਰ ਦੀ ਕੋਠੜੀ ਦੇ ਲਾਗੇ ਹੋ ਰਿਹਾ ਸੀ, ਨੰਬਰਦਾਰ ਸੁਖੂ ਦੀ ਇਤਲਾਹ ਪਾ ਕੇ ਬਾਰ ਬਟਨ ਪੁਲਿਸ ਦੀ ਧਾੜ ਲੈ ਧਾਵਾ ਬੋਲਿਆ। ਉਥੇ ਦਰਬਾਰ ਸਾਹਿਬ ਸੰਤੋਖਣਾ ਪਇਆ। ਇਕ ਸਿੰਘ ਚੁਬਾਰੇ ਵਿਚ ਬੈਠਾ ਉਸ ਤੁਕ ਲੈ ਪਾਠ ਸ਼ੁਰੂ ਕਰ ਦਿਤਾ। ਅੰਤਰਯਾਮੀ ਸਤਿਗੁਰੂ ਰਾਮ ਸਿੰਘ ਜੀ ਦਾ ਇਕ ਹੁਕਮ ਨਾਮਾ ਰੰਗੂਨ ਤੋਂ ਆਇਆ। ਜਿਸ ਵਿਚ ਲਿਖਿਆ ਸੀ..........ਜਿਸ ਦਿਨ ਪਾਠ ਟੁਟੇ ਉਸ ਦਿਨ ਮੇਰੇ ਸ਼ਰੀਰ ਨੂੰ ਬਹੁਤ ਕਸ਼ਟ ਹੋਇਆ ਮੈਂ ਮਰਵਨਾ ਲਾ.........

ਉਨੀ ਦਿਨੀਂ ਡੇਰੇ ਵਿਚ ਹਜ਼ਾਰਾ ਸਿੰਘ ਬੜਾ ਚਤਰ ਸੇਵਾਦਾਰ ਸੀ। ਆਇਆ ਗਇਆ ਨੂੰ ਗੁਪਤ ਰੂਪ ਵਿਚ ਪ੍ਰਸ਼ਾਦ ਛਕਾਉਣ ਵਿਚ ਬੜਾ ਮਾਹਿਰ ਸੀ। ਕੁਝ ਸਿੰਘਾਂ ਨੂੰ ਜਲ ਪਾਣੀ ਛਕਾ ਲੰਘ ਰਿਹਾ ਸੀ, ਕਿ ਪੁਲਸੀਆ ਮਗਰ ਲਗ ਗਿਆ। ਦਰਵਾਜ਼ਾ ਬੰਦ ਸੀ। ਛਾਲ ਮਾਰ ਕੰਧ ਦੇ ਬੰਨੇਰਿਆਂ ਨੂੰ ਹੱਥ ਜਾ ਪਾਏ। ਇਕ ਪੁਲਸੀਏ ਪੈਰਾਂ ਤੋਂ ਪਕੜ ਹੇਠਾਂ ਖਿਚਣਾ ਸ਼ੁਰੂ ਕਰ ਦਿਤਾ। ਮਗਰ ਉਹ ਬਲੀ ਚੜ੍ਹਦਾ ਗਿਆ ਤੇ ਨਾਲ ਹੀ ਸਿਪਾਹੀ ਨੂੰ ਖਿਚਦਾ ਗਿਆ। ਹਾਰਕੇ ਸਿਪਾਹੀ ਦੇ ਹੱਥ ਛੁੱਟ ਗਏ ਤੇ ਸਿੰਘ ਉਪਰ ਚੜ੍ਹ ਅੰਦਰ ਛਾਲ ਮਾਰ ਗਿਆ ਤੇ ਪੁਲਸੀਆ ਹੇਠਾਂ ਧੜਮ ਕਰਦਾ ਡਿਗਾ।

ਇਸ ਤਰ੍ਹਾਂ ਸ੍ਰ. ਉਤਮ ਸਿੰਘ ਰਾਏ ਸਰੀਆਂ ਨੂੰ ੮ ਦਿਨ ਦੀ ਖਜਲ ਖਰਾਬੀ ਪਿਛੋਂ ਇਕ ਅਖੰਡ ਪਾਠ ਦੀ ਮੰਨਜ਼ੂਰੀ ਲਈ। ਉਸ ਅਖੰਡ ਪਾਠ ਅਰੰਭਿਆ। ਇਹ ਸੁਣ ਸਾਧ ਸੰਗਤ ਨੂੰ ਆਪਣੇ ਆਪਣੇ ਥਾਣਿਆਂ ਤੋਂ ਆਗਿਆ ਲੈ ਆ ਜੁੜੀ। ਅਖੰਡ ਪਾਠ ਦਾ ਭੋਗ ਨਿਰਵਿਘਨ ਸੰਪੂਰਨ ਹੋਇਆ। ਮਗਰ ਸਮਾਲਕੇ ਦੇ ਸੰਤ ਜ਼ੰਗ ਸਿੰਘ ਨੇ ਅਰਜ ਕਰ ਦਿਤੀ 'ਸਾਧ ਸੰਗਤ ਜੀ ! ਮੈਂ ਵੀ ਪਾਠ ਕੀਤਾ ਹੋਇਆ ਹੈ, ਸਾਧ ਸੰਗਤ ਦਰਸ਼ਨ

ਦੇਵੇ ਤੇ ਭੋਗ ਪਾ ਲਈਏ।'

ਜੰਗ ਸਿੰਘ ਦੀ ਅਰਜ ਸੁਣ ਸੰਤ ਉਤਮ ਸਿੰਘ, ਚੂਹੜ ਸਿੰਘ ਤੇ ਮੀਹਾਂ ਸਿੰਘ ਸਮਾਲਕੇ ਆਏ। ਤੇ ਭੋਗ ਪਾਉਣ ਦੀ ਤਿਆਰੀ ਅਰੰਭੀ। ਇਤਨੇ ਨੂੰ ਨੰਬਰਦਾਰ ਨੇ ਬਰਨਾਲੇ ਜਾ ਰਿਪੋਰਟ ਲਿਖਵਾਈ। ਉਸੇ ਵੇਲੇ ਪੁਲਿਸ ਆ ਧਮਕੀ ਤੇ ਸਿਘਾਂ ਨੂੰ ਲੇ ਜਾ ਇਕ ਰੇਤਲੀ ਥਾ ਜਿਸਦੇ ਦੁਆਲੇ ਕੜਿਆਲੀ ਵਾੜ ਸੀ, ਉਥੇ ਡੱਕ ਦਿੱਤਾ। ਗਰਮੀ ਦਾ ਮੌਸਮ। ਉਪਰੋਂ ਸੂਰਜ ਸਾੜੇ ਹੇਠੋਂ ਗਰਮ ਗਰਮ ਰੇਤਾ, ਪੈਰਾਂ ਨੂੰ ਝੁਲਸਦੀ ਜਾਵੇ। ਅੱਠਾ ਪਹਿਰੀ ਖਾਣ ਲਈ ਭੁੱਜੇ ਛੋਲੇ ਲਿਆਏ। ਸਿੰਘਾਂ ਕਹਿਆ ਇਸ਼ਨਾਨ ਕਰਕੇ ਛਕਾਂਗੇ। ਦਰੋਗਾ ਭੜਕ ਕੇ ਬੋਲਿਆ 'ਇਤਨੀ ਪ੍ਰਹੇਜਗਾਰੀ ਸੀ ਤਾਂ ਸ੍ਰਕਾਰ ਨੂੰ ਗਾਲ੍ਹਾਂ ਨਹੀਂ ਸਨ ਕੱਢਣੀਆਂ।' ਇਸਦੇ ਨਾਲ ਹੀ ਸਤਿਗੁਰੂ ਰਾਮ ਸਿੰਘ ਜੀਦੀ ਸ਼ਾਨ ਵਿਰੁਧ ਸ਼ਬਦ ਕਹੇ। ਗੁਰੂ ਕਾ ਸਿੱਖ ਆਪ ਤਾਂ ਸਭ ਚੰਗਾ ਮੰਦਾ ਕਿਸੇ ਹੱਦ ਤੱਕ ਸਹਾਰ ਸਕਦਾ ਏ, ਮਗਰ ਗੁਰੂ ਵਿਰੁਧ ਇਕ ਸ਼ਬਦ ਵੀ ਨਹੀਂ ਸੁਣ ਸਕਦਾ। ਦਰੋਗੇ ਦੇ ਮੂੰਹੋਂ ਇਹ ਸ਼ਬਦ ਨਿਕਲਣੇ ਸਨ ਤਾਂ ਸਾਹਿਬ ਸਿੰਘ ਬਾਸਰੀਏ ਨੇ ਦਰੋਗੇ ਨੂੰ ਸੰਘੀਓ ਜਾ ਨਪਿਆ। ਇਹ ਵੇਖ ਖਤਰੇ ਦਾ ਅਲਾਰਮ ਵੱਜ ਗਿਆ। ਭਗਦੜ ਮੱਚ ਗਈ। ਪੁਲਿਸ ਆ ਕੇ ਸਿੰਘਾਂ ਨੂੰ ਛਲੀਆਂ ਵਾਂਗੂ ਕੁਟਿਆ। ਭੁੱਖੇ ਤਿਹਾਏ ਸਿੱਖਾਂ ਨੂੰ ਅਧਮੋਇਆ ਕਰ ਸੁਟਿਆ। ਗੁਰੂ ਕੇ ਲਾਡਲੇ ਅੰਮ੍ਰਿਤ ਜਾਣ ਪੀ ਗਏ।

ਭਾਈ ਚੂਹੜ ਸਿੰਘ ਨੂੰ ਗ੍ਰੰਥ ਸਾਹਿਬ ਜਬਾਨੀ ਯਾਦ ਸੀ। ਉਸ ਉਥੇ ਹੀ ਪਾਠ ਦਾ ਭੋਗ ਪਾ ਦਿੱਤਾ। ਅੱਠਵੇਂ ਦਿਨ ਸਿੰਘਾਂ ਨੂੰ ਮੇਜਿਸਟਰੇਟ ਸਾਹਮਣੇ ਪੇਸ਼ ਕੀਤਾ। ਉਸ ਜੰਗ ਸਿੰਘ ਨੂੰ ਤਿੰਨ ਮਹੀਨੇ ਅਤੇ ਇਕ ਸੌ ਜੁਰਮਾਨਾ, ਕੜਾਹ ਪ੍ਰਸ਼ਾਦ ਬਨਾਉਣ ਵਾਲੇ ਸਿੱਖ ਮੀਹਾਂ ਸਿੰਘ ਨੂੰ ਡੇਢ ਮਹੀਨਾ ਤੇ ਸੌ ਰੁ: ਜੁਰਮਾਨਾ ਕੀਤਾ। ਸੰਤ ਚੂਹੜ ਸਿੰਘ, ਉੱਤਮ ਸਿੰਘ, ਮਲੂਕ ਸਿੰਘ ਹਜਾਰਾ ਸਿਘ ਨੂੰ ਅੰਗਰੇਜੀ ਇਲਾਕੇ ਦੇ ਜਾਣ, ਲੁਧਿਆਣੇ ਭੇਜ ਦਿਤਾ। ਜਾਦਿਆਂ ਈ ਵਾਰ ਬਟਨ ਨੇ ਸਿੰਘਾਂ ਦੇ ਕੱਪੜੇ ਲੁਹਾ, ਨੰਗੇ

ਪਿੱਡੀ ਤੇ ਨੰਗੀ ਪੈਰੀ ਕੜਕਦੀ ਦੁਪਹਿਰੇ ਖੜਾ ਕਰ ਦਿਤਾ। ਸਿੰਘ ਸਬਰ ਸ਼ੁਕਰ ਨਾਲ ਭਜਨ ਕਰਦੇ ਰਹੇ। ਥੋੜੇ ਸਮੇਂ ਉਪ੍ਰੰਤ ਪੁਲਿਸ ਦੇ ਪੇਟੰਟ ਗਵਾਹ ਦਲੂ ਤੇ ਕਾਨ੍ਹਾ ਆ ਗਏ। ਉਨ੍ਹਾਂ ਕਚਹਿਰੀ ਚ ਕਹਿਆ, 'ਜਨਾਬ ! ਉੱਤਮ ਸਿੰਘ ਸਭ ਨੂੰ ਸੰਬੋਧਨ ਕਰ ਰਹਿਆ ਸੀ-ਮਲੇਛ ਰਾਜ ਥੋੜੇ ਦਿਨਾਂ ਦਾ ਪ੍ਰਹੁਣਾ ਹੈ। ਹੁਣ ਰਾਮ-ਰਾਜ ਹੋਸੀ। ਗਊ ਗਰੀਬ ਨੂੰ ਸਤਾਉਣ ਵਾਲੇ ਤੇ ਉਨ੍ਹਾਂ ਦੇ ਸਾਥੀ ਖਤਮ ਹੋ ਜਾਣਗੇ।' ਕੋਈ ਸਫਾਈ ਦੀ ਲੋੜ ਨਾ ਸਮਝੀ ਗਈ। ਸਭ ਨੂੰ ੪ ਮਹੀਨਿਆਂ ਤੋਂ ਛੇ ਮਹੀਨਿਆਂ ਦੀ ਕੈਦ ਸੁਣਾ ਦਿਤੀ ਤੇ ਜੇਲ੍ਹ ਭੇਜ ਦਿਤਾ ਗਿਆ। ਇਸ ਤਰ੍ਹਾਂ ਦੇ ਅਨੇਕ ਵਾਕਿਆਤ ਹੋਏ।

ਪਿੰਡਾਂ ਦੀ ਹਾਲਤ ਇਹ ਸੀ। ਸ੍ਰੀ ਭੈਣੀ ਸਾਹਿਬ ਵੀ ਜੇਲ੍ਹ ਤੋਂ ਘੱਟ ਨਹੀਂ ਸੀ ਗੁਰੂ ਹਰੀ ਸਿੰਘ ਨੂੰ ਪੰਦਰਾਂ ਵਰੇ ਤੱਕ ਬਾਹਰ ਨਹੀਂ ਜਾਣਾ ਮਿਲਿਆ। ਸਤਿਗੁਰੂ ਪ੍ਰਤਾਪ ਸਿੰਘ, ਮਹਾਰਾਜ ਨਿਹਾਲ ਸਿੰਘ, ਮਹਾਰਾਜ ਗੁਰਦਿਆਲ ਸਿੰਘ ਦਾ ਜਨਮ ਇਕ ਪ੍ਰਕਾਰ ਦਾ ਜੇਲ੍ਹ ਵਿਚ ਹੋਇਆ। ਕੁਝ ਸਿੰਘ ਲੜਕੇ ਲੜਕੀ ਦਾ ਅਨੰਦ ਕਰਾਉਣ ਆਏ। ਨ ਹਵਨ ਨ ਵੇਦੀ ਗੁਰੂ ਜੀ ਹੁਕਮ ਕੀਤਾ 'ਰਾਗਾ ਸਿੰਘ ਕਰ ਅਰਦਾਸਾ।' ਇਸੇ ਤਰ੍ਹਾਂ ਇਕ ਜੋੜੀ ਮਲੇਆਣੇ ਛਪੜ ਵਲੋਂ ਆਈ ਗੁਰੂ ਜੀ ਮੈਦਾਨ ਮਾਰਨ ਦੇ ਬਹਾਨੇ ਬਾਹਰ ਆਏ ਉਥੇ ਹੀ ਅਰਦਾਸਾ ਕਰ ਘਰਾਂ ਨੂੰ ਤੋਰਿਆ।

## ਕਰੜਾਈਆਂ ਕਰੜਾਈਆਂ

ਵੈਸੇ ਤਾਂ ਪੰਜਾਬ ਵਿਚ ਲਾਟ ਤੋਂ ਚੌਕੀਦਾਰਾਂ ਤੱਕ ਸਾਰੇ ਕੂਕਿਆਂ ਦ ਵੈਰੀ ਸਨ ਤੇ ਕੋਈ ਮੌਕਿਆਂ ਨਹੀ ਸੀ ਜਿਸ ਨੂੰ ਅੱਖੋਂ ਉਹਲੇ ਕੀਤਾ ਜਾ ਸਕੇ। ਅੱਖਾਂ ਵਿੱਚ ਰੜਕਦੇ ਸੋਦੀ ਮਾਨ ਸਿੰਘ ਬੁਟਰ,ਸੁੰਦਰ ਸਿੰਘ ਅੰਬਾਲਾ ਗੁਲਾਬ ਸਿੰਘ ਨਿਰਮਲਾ, ਉੱਤਮ ਸਿੰਘ, ਥਾਣੇਦਾਰ ਜ਼ੈਮਲ ਸਿੰਘ ਰੜ ਕਾਨ੍ਹਾ ਕਮਾਲ ਪੁਰ, ਛੀਨੀ-ਵਾਲ ਦਾ ਦਲੂ, ਕਟਾਣੀ ਦਾ ਇੰਦਰ, ਸੁਖੂ ਤੇ ਘੁਮੰਡਾ, ਸ੍ਰੀ ਭੈਣੀ ਸਾਹਿਬੋਂ, ਇਹ ਹਰ ਵੇਲੇ ਚੋਭਾਂ ਲਾਂਦੇ ਰਹਿੰਦੇ। ਇਨ੍ਹਾਂ ਨੇ ਸਿੰਘਾਂ ਨੂੰ ਸੂਲੀ ਤੇ ਟੰਗ ਰਖਿਆ ਸੀ। ਇਨ੍ਹਾਂ ਦੀਆਂ ਕਾਲੀਆਂ ਕ੍ਰੂਤਾਂ

ਤੋਂ ਤੰਗ ਆ ਕੇ ਮੇਹਰ ਸਿੰਘ ਲੰਗਿਆਣਾ, ਭਗਵਾਨ ਸਿੰਘ ਅੜਬੰਗੀ, ਹਰਨਾਮ ਸਿੰਘ ਭੈਣੀ (ਪਟਿਆਲਾ) ਧੌਂਕਲ ਸਿੰਘ ਰਾਏਪੁਰ ਨੇ ਲਹੂ ਰੰਗੇ ਹੱਥਾਂ ਵਾਲੇ ਸਰਕਾਰੀ ਪਿੱਠੂਆਂ ਨੂੰ ਸੋਧਣ ਦਾ ਗੁਪਤ-ਗੁਰਮਤਾ ਕੀਤਾ।

ਸਭ ਤੋਂ ਪਹਿਲਾਂ ਧੌਂਕਲ ਸਿੰਘ ਤੇ ਚੜ੍ਹਤ ਨਾਈ, ਪਿੰਡ ਮਹਿਮਾਂ ਸਿੰਘ ਵਾਲੇ ਰੁੜਕੇ ਦੇ ਸਾਹਬੇ ਚੌਧਰੀ ਦੇ ਸਿਰ ਸੌ ਜੁੱਤੀ ਮਾਰੀ। ਸਾਹਬਾ ਉਹ ਨੀਚ ਸੀ, ਜਿਸ ਨੇ ਪਿੰਡ ਦੇ ਬ੍ਰਾਹਮਣਾਂ ਨੂੰ ਪੁੱਠੀ ਸਲਾਹ ਦਿਤੀ ਕਿ ਜਦ ਗੁਰੂ ਰਾਮ ਸਿੰਘ ਜੀ ਉਸ ਨਗਰ ਆਉਣ ਤਾਂ ਬ੍ਰਾਹਮਣ ਹੁੱਕੇ ਦ ਪਾਣੀ ਨਾਲ ਥਾਲ ਧੋ, ਵਿਚ ਪਤਾਸੇ ਰੱਖਕੇ, ਮੱਥਾ ਟੇਕਣ ਤੇ ਬਾਕੀ ਖਿਲੀ ਉਡਾਉਣਾ। ਸਤਿਗੁਰੂ ਜੀ ਜਾਣ ਜਦ ਬ੍ਰਾਹਮਣ ਪਤਾਸੇ ਰੱਖ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਸੋਟੀ ਦੀ ਉਡ਼ੇਸ ਨਾਲ ਪਤਾਸਿਆਂ ਸਮੇਤ ਥਾਲ ਦੀਵਾਨ ਵਿਚੋਂ ਵਘਾ ਮਾਰਿਆ।

## ਸ਼ੇਰ ਧੌਂਕਲ ਸਿੰਘ ਪਿੰਜਰੇ

ਇਨੀ ਦਿਨੀ ਧੌਂਕਲ ਸਿੰਘ ਨੇ ਬਾਗਾਂ ਵਾਲੇ ਦੇ ਬੁਚੜਾਂ ਤੇ ਹੱਲਾ ਬੋਲਿਆ ਪਰ ਸਫਲ ਨਾ ਹੋਇਆ ਅਤੇ ਵਾਪਸੀ ਤੇ ਕਰਮੂੰ ਚੌਕੀਦਾਰ ਰੌਲਾ ਪਾਇਆ ਤੇ ਉਸਨੂੰ ਝੱਟਕਾ ਦਿਤਾ। ਇਨ੍ਹਾਂ ਵਾਕਿਆਤ ਕਾਰਨ ਸਰਕਾਰੇ ਦਰਬਾਰੇ ਰੌਲੀ ਮੱਚ ਗਈ। ਇਸ ਸਮੇਂ ਲਹਿਣਾ ਸਿੰਘ ਨਿਹੰਗ ਤੇ ਸੁੰਦਰ ਸਿੰਘਨੇ ਝੂਠੀਆਂ ਸੱਚੀਆਂ ਘੜ ਸਿੰਘਾਂ ਵਿਰੁਧ ਗੁਬਾਰ ਕੱਢਿਆ। ਥਾਣੇਦਾਰ ਨਰਾਇਣ ਸਿੰਘ ਨੇ ਸਢੌਰਾ, ਰੁੜਕਾ, ਚੁੰਨੀ ਖੁਮਾਣੋਂ ਤੇ ਥਲ ਦੇ ਕੂਕਿਆਂ ਨੂੰ ਬੁਲਾ ਉਨ੍ਹਾਂ ਤੇ ਅਸਹਿ ਤੇ ਅਕਹਿ ਕਸ਼ਟ ਤੋੜੇ, ਮਗਰ ਕੋਈ ਗੱਲ ਨਾ ਨਿਕਲਣ ਕਾਰਣ ਉਨ੍ਹਾਂ ਨੂੰ ਛੱਡ ਦਿਤਾ ਗਿਆ।

ਧੌਂਕਲ ਸਿੰਘ ਨੂੰ ਨਰਾਇਣ ਸਿੰਘ ਦੀ ਇਹ ਕਰਤੂਤ ਬਹੁਤ ਬੁਰੀ ਲੱਗੀ ਤੇ ਆਪਣੇ ਪਿੰਡ ਆ ਗਿਆ ਪੁਲਿਸ ਨੂੰ ਖਬਰ ਹੋ ਗਈ। ਉਸ ਆ ਧਾਵਾ ਬੋਲਿਆ। ਸਿੰਘਾਂ ਤਲਵਾਰ ਹੱਥ ਲੈ ਟਾਕਰਾ ਕੀਤਾ। ਪੁਲਿਸ

ਦੀ ਕੋਈ ਪੇਸ਼ ਨਾ ਗਈ। ਥਾਣੇਦਾਰ ਵੀ ਘੋੜੀ ਭੱਜਾ ਨਿਕਲ ਚਲਿਆ। ਤਲਵਾਰ ਪੂਛਲ ਤੇ ਲੱਗੀ। ਸਾਰੇ ਪੁਲਸੀਏ ਸਿਰ ਪੈਰਾਂ ਤੇ ਰੱਖ ਨੱਸ ਗਏ। ਜਦ ਉਹ ਹੱਲਾ ਨਾਕਾਮਯਾਬ ਰਹਿਆ ਤੇ ਸੈਂਢੇ ਗਦਾਰ ਨੇ ਰੰਗ ਬਦ-ਲਿਆ। ਉਸ ਸਿੱਧੀ ਪੱਗ, ਗਲ ਮਾਲਾ ਪਾ ਧੌਂਕਲ ਸਿੰਘ ਦੀ ਚਰਨੀ ਹੱਥ ਜਾ ਲਾਇਆ ਤੇ ਸਿੰਘਾ ਦੀ ਬੜੀ ਉਪਮਾ ਕੀਤੀ ਤੇ ਸਰਕਾਰ ਨੂੰ ਪਾਣੀ ਪੀ ਪੀ ਕੋਸਿਆ। ਇਸ ਤਰ੍ਹਾਂ ਸੈਂਢਾ ਕਈ ਵੇਰ ਧੌਂਕਲ ਸਿੰਘ ਨੂੰ ਸਤਿਗੁਰਾਂ ਬਾਰੇ ਗੱਲ ਬਾਤ ਕਰਦਾ।

ਇਕ ਦਿਨ ਨਿਮਰਤਾ ਨਾਲ ਆਪਣੇ ਘਰ ਚਰਨ ਪਾਉਣ ਲਈ ਬੇਨਤੀ ਕੀਤੀ। ਸਿੰਘ ਸਿੱਧੀ ਪੱਗ ਤੇ ਵਿਸਗਿਆ ਦੂਜੇ ਪਾਸੇ ਪੁਲਿਸ ਨੂੰ ਵੀ ਇਤਲਾ ਦੇ ਦਿਤੀ ਗਈ। ਉਹ ਲੋਹੇ ਦਾ ਪਿੰਜਰਾ ਲੈ ਆ ਪੁੱਜੀ। ਘਰ ਮੰਜਾ ਡਾਹ ਉਪਰ ਚਿੱਟਾ ਖੇਸ ਵਿਛਾ ਬੈਠਣ ਲਈ ਬੇਨਤੀ ਕੀਤੀ ਉਧਰ ਪੁਲਿਸ ਨੂੰ ਇਸ਼ਾਰਾ ਕਰ ਦਿਤਾ। ਵਿਸਲ ਵੱਜੀ। ਪੁਲਿਸ ਆਈ ਤੇ ਸਿੰਘ ਦਬੋਚ ਲਿਆ। ਮਾਈ ਦੇ ਲਾਲ ਨੂੰ ਜੰਜੀਰਾਂ ਵਿਚ ਜਕੜ, ਚੁੱਕ ਕੇ ਪਿੰਜਰੇ ਵਿਚ ਸੁਟਿਆ। ਬਾਹਰੋਂ ਜ਼ੰਦਰਾ ਲਾ ਥਾਣੇ ਵੱਲ ਤੋਰ ਦਿਤੀ। ਉਥੋਂ ਬਿਨਾਂ ਕੁਝ ਸੁਣੇ ਬੁਝੇ ਕਾਲੇ ਪਾਣੀ ਭੇਜਿਆ। ਕਈ ਕਹਿੰਦੇ ਹਨ ਸ਼ੇਰ ਨੂੰ ਪਿੰਜਰੇ ਸਮੇਤ ਸਮੁੰਦਰ ਵਿਚ ਸੁੱਟ ਦਿਤਾ; ਕਈ ਕਹਿੰਦੇ ਹਨ, ਉਹ ਉਥੇ ਚੜ੍ਹ ਗਿਆ। ਰਾਮ ਦੀਆਂ ਰਾਮ ਹੀ ਜਾਣੇ। ਚੀਨੀ ਵਾਲੇ ਪਾਤਸ਼ਾਹ ਦਾ ਲਾਡਲਾ ਮੁੜ ਵਤਨ ਨਹੀਂ ਮੁੜਿਆ।

## ਚੋਰ ਉੱਚਕੇ ਚੌਧਰੀ

ਉਸ ਸਮੇਂ ਤਾਂ ਅੰਗਰੇਜ ਦੀ ਚੂਹੀ ਵੀ ਕੂਕੇ ਸ਼ੇਰ ਤੇ ਚੜ੍ਹ ਜਾਂਦੀ ਸੀ ਤੇ ਅਗਲੇ ਪੌਂਚੇ ਖੜੇ ਕਰ ਆਕੜ ਕੇ ਖਲੋਂਦੀ ਸੀ। ਉਟਾਲੀ ਜਿਲ੍ਹਾ ਲੁਧਿਆਣੇ ਭਾਈ ਕਾਨ੍ਹ ਸਿੰਘ, ਦੇਵਾ ਸਿੰਘ, ਸੁਖਾ ਸਿੰਘ, ਹਰਨਾਮ ਸਿੰਘ ਵਸਦੇ ਸਨ। ਭੋਏ ਦੇ ਮਾਲਿਕ। ਪਰ ਪਿੰਡ ਦਾ ਐਰਾ ਗੈਰਾ ਉਨ੍ਹਾਂ ਤੇ ਸਵਾਰ ਰਹਿੰਦਾ। ਸਰਕਾਰੀ ਚਾਟੜੇ ਉਨ੍ਹਾਂ ਦੀਆਂ ਪੱਕੀਆਂ ਫਸਲਾਂ ਵਿਚ

ਪਸ਼ੂ ਛੱਡ ਦੇਂਦੇ। ਉਨ੍ਹਾਂਦੀ ਕੋਈ ਦਾਦ ਨ ਫਰਿਆਦ ਸੁਣਦਾ। ਉਹ ਆਪ ਵੀ ਕਿਸੇ ਅਫਸਰ ਅੱਗੇ ਰੋਣਾ ਨ ਰੋਂਦੇ. ਕਿਉਂਕਿ ਅੰਨੇ ਅੱਗੇ ਰੋਣਾ ਤੇ ਅੱਖੀਆਂ ਦਾ ਖੋ। ਭੋਲੇ ਭਾਲੇ ਦੇਵਤੇ ਅੰਮ੍ਰਿਤ ਜਾਣ ਪੀ ਗਏ। ਪਰ ਫਰਿਆਦ ਕਰਦੇ ਵੀ ਕਿਥੇ।

ਵੁਹੀ ਕਾਤਲ, ਵੁਹੀ ਮੁਖਬਰ, ਵੁਹੀ ਮੁਨਸਫ ਠਹਿਰੇ
ਮਰੇ ਅਕਰਬਾ ਫਰਿਆਦ ਕਰੇ ਕਿਸ ਕੇ ਆਗੇ ?

ਜਬਾਨੀ ਗੋਪਾਲ ਸਿੰਘ ਸੇਖੀ

ਇਹ ਤਾਂ ਦੂਰ ਦੀ ਗੱਲ ਏ। ਵੀਹਵੀਂ ਸਦੀ ਦੇ ਅਰੰਭ ਦੀ ਸੁਣੋ। ਹਿੰਦੂ ਚੱਕ ਜਿਲਾ ਗੁਜਰਾਂਵਾਲਾ ਭਾਈ ਹੁਕਮਾ ਸਿੰਘ ਰਹਿੰਦਾ ਸੀ। ਉਹ ਵਿਹਾਰ ਵਾਸਤੇ ਮਾਂਗੇ ਚਲਾ ਗਿਆ। ਉਥੇ ਹਿੰਦੂ ਚੱਕ ਦੀ ਬੀਬੀ ਈਸ਼ਰ ਕੌਰ ਤਾਈ ਦੇਵਾ ਸਿੰਘਦੇ ਨਾਲ ਵਿਆਹੀ ਹੋਈ ਸੀ। ਉਸ ਇਲਾਕੇ ਦਾ ਮੂਲ ਸਿੰਘ ਗਰਮੂਲੀਆਂ ਸਫੇਦ ਪੋਸ਼ ਸੀ। ਇਕ ਵਾਰ ਮੂਲ ਸਿੰਘ ਮਾਂਗੇ ਰਾਤ ਰਹਿਆ ਸਿੰਘ ਵੈਰਾਗ ਵਿਚ ਪੜ੍ਹ ਰਹਿਆ ਸੀ 'ਆ ਮਿਲ ਭੈਣੀ ਵਾਲਿਆਂ ਮੈਂ ਦੇਖਾਂ ਦਰਸ਼ਨ ਤੇਰਾ'ਗਰਮੂਲੀਏ ਦੀ ਕੰਨੀ ਜਦ ਇਹ ਅਵਾਜ ਪਈ ਤਾਂ ਉਹ ਅੱਗ ਭਬੂਕਾ ਹੋ ਗਿਆ ਤੇ ਆਖਿਆ, 'ਇਹ ਕੋਣ ਏ ? ਇਹ ਤਾਂ ਪਿੰਡ ਵਗਾੜ ਦੇਵੇਗਾ।' ਕੋਲ ਬੈਠੇ ਸਿੰਘਾਂ ਨੇ ਕਹਿਆ, 'ਕੂਕਾ ਦੇਵਾ ਸਿੰਘ ਦੇ ਘਰ ਰਹਿੰਦਾ ਹੈ, ਅਸੀਂ ਉਸਨੂੰ ਕੀ ਕਹਿ ਸਕਦੇ ਹਾਂ।' ਸਵੇਰ ਸਾਹ ਸਿੰਘ ਇਸ਼ਨਾਨ ਪਾਨ ਕਰ ਗਊ ਨੂੰ ਬਾਹਰ ਪਾਣੀ ਪਿਲਾਣ ਗਿਆ ਤਾਂ ਏਧਰੋਂ ਗਰਮੂਲੀਆਂ ਵੀ ਜੰਗਲ ਮੈਦਾਨ ਜਾਣ ਲਈ ਨਿਕਲਿਆ। ਸਿੰਘਾਂ ਨੂੰ ਤੱਕ ਗਰਮੂਲੀਏ ਨੂੰ ਸਣੇ ਕੱਪੜੀਂ ਅੱਗ ਲਗ ਗਈ। ਤੇ ਆਖਿਆ 'ਤੂੰ ਰਾਤ ਰਾਮ ਸਿੰਘ ਨੂੰ ਯਾਦ ਕਰਦਾ ਸੈਂ ? ਉਹ ਤਾਂ ਬਾਗੀ ਸੀ। ਉਸਨੂੰ ਅੰਗਰੇਜ ਪਕੜ ਕੇ ਲੈ ਗਏ। ਬਾਗੀ ਨੂੰ ਯਾਦ ਕਰਨਾ ਬਾਗੀ ਹੋਣ ਬਰਾਬਰ ਹੈ। ਤੂੰ ਕਹਿਣਾ ਛੱਡ ਦੇ। ਬਾਗੀ ਇਸ ਪਿੰਡ ਨਹੀਂ ਰਹਿ ਸਕਦਾ।' ਸਿੰਘ ਨੇ ਕਹਿਆ, 'ਮੈਂ ਦਸਾਂ ਨਵ੍ਹਾਂ ਦੀ ਕਿਰਤ ਕਰਦਾ ਹਾਂ ਕਿਸੇ ਦਾ ਕੁਝ

ਵਿਗਾੜਦਾ ਨਹੀਂ। ਮੇਰੇ ਅੰਦਰੋਂ ਸਤਿਗੁਰੂ ਰਾਮ ਸਿੰਘ ਨਹੀਂ ਨਿਕਲ ਸਕਦਾ।' ਮੂਲ ਸਿਘ ਕੜਕ ਕੇ ਬੋਲਿਆ 'ਕੁੱਤਾ ਕਰਾੜ ! ਰਾਮ ਸਿਘ ਇਸ ਦੇ ਅੰਦਰੋਂ ਨਹੀਂ ਨਿਕਲ ਸਕਦਾ। ਫੜ ਮੁੰਡਿਓ ! ਬੰਨੋਂ ਇਸ ਨੂੰ ਰੁੱਖ ਨਾਲ। ਪਾਓ ਕੀੜਿਆਂ ਦੇ ਭੌਣ ਤੇ ਪਾਣੀ ਵੇਖੋਂ ਨਿਕਲਦਾ ਏ ਰਾਮ ਸਿੰਘ ਅੰਦਰੋਂ ਕਿ ਨਹੀਂ।' ਪਾਸ ਖਲੋਤੇ ਮੁਸ਼ਟੰਡਿਆਂ ਨੇ ਝੱਟ ਸਿੱਖ ਨੂੰ ਬੰਨ ਦਿਤਾ। ਪਾਣੀ ਦੇ ਪੰਜ ਸੱਤ ਗੜਵੇ ਖੁਡਾਂ ਵਿਚ ਘਤੇ। ਕੀੜਿਆਂ ਦੀ ਫੌਜ ਨਿਕਲ ਆਈ।

ਸਿੰਘ ਤੇ ਹੱਲਾ ਬੋਲ ਦਿਤਾ। ਮਗਰ ਸਿੰਘ ਦੇ ਮੂਹੋਂ ਇਹੋ ਨਿਕਲੇ ਧੰਨ ਸਤਿਗੁਰੂ ਰਾਮ ਸਿੰਘ। ਧੰਨ ਸਤਿਗੁਰੂ ਰਾਮ ਸਿੰਘ। 'ਵੇਖ ਲੈਨੇ ਆ ਤੇਰਾ ਰਾਮ ਸਿੰਘ ਕਰਦਾ ਏ ਤੇਰੀ ਬੇਹੜੀ' ਸਿੰਘ ਰੁੱਖ ਨਾਲ ਕਸਿਆ ਭਾਣਾ ਮੰਨ ਰਹਿਆ ਸੀ। ਮੰਡੀਰ ਇਕੱਠੀ ਹੋ ਗਈ। ਗਊ ਪਾਣੀ ਪੀ ਘਰ ਚਲੀ ਗਈ। ਕੁਝ ਬੱਚਿਆਂ ਘਰ ਜਾ ਈਸ਼ਰ ਕੌਰ ਨੂੰ ਸਾਰੀ ਕਹਾਣੀ ਸੁਣਾਈ। 'ਈਸ਼ਰ ਕੌਰ ਨੇ ਝੱਟ ਅਵਾਜ ਮਾਰੀ' ਵੇ ਫੌਜਾ ਸਿੰਘ, ਵੇ ਵਸਾਵਾ ਸਿੰਘ। ਜਾਓ ਵੇਖੋ ! ਤੁਹਾਡੇ ਮਾਮੇ ਨੂੰ ਕਿਸ ਨੇ ਬੰਨਿਆਂ ਏ'ਇਹ ਸੁਣਦਿਆਂ ਦੋਵੇ ਜਵਾਨ, ਉਠ ਨੱਸੇ ਤੇ ਦੂਰੋਂ ਲਲਕਾਰਿਆ 'ਇਸ ਜਵਾਈ ਨੂੰ ਖੋਲ ਦਿਓ। ਕਿਸ ਕੁੱਤੇ ਨੇ ਬੰਨ੍ਹਿਆਂ ਏ ? ਫੌਜਾ ਸਿੰਘ ਤੇ ਵਸਾਵਾ ਸਿੰਘ ਨੂੰ ਆ-ਉਂਦਿਆਂ ਵੇਖ ਹੁਕਮ ਸਿੰਘ ਨੂੰ ਕਹਿਆ ਵੇਖ ਰਾਮ ਸਿੰਘ ਆ ਰਹਿਆ ਏ। ਦੋਹਾਂ ਭਰਾਵਾਂ ਆਉਂਦਿਆਂ ਰੱਸੇ ਖੋਲ੍ਹ ਦਿਤੇ। ਉਨ੍ਹਾਂ ਦੇ ਮਗਰ ਹੋਰ ਹਮੈਤੀ ਵੀ ਆ ਗਏ। ਉਨ੍ਹਾਂ ਵੀ ਮੁਤਹਿਰੇ ਚੁਕੇ ਹੋਏ ਸਨ। ਮੂਲ ਸਿਘ ਬੋਲ ਨਾ ਸਕਿਆ, ਮੂੰਹ ਵਿਚ ਘਾਹ ਲੈ, ਸਿਰ ਸੁੱਟ ਬਿਨਾਂ ਨਾਤੇ ਧੋਤੇ ਤੇ ਖਾਧੇ ਪੀਤੇ ਵਾਪਸ ਮੁੜਿਆ (ਇਹ ਵਾਰਤਾ ਸੰਤ ਤਰਨ ਸਿੰਘ ਜੀ ਵਹਿਮੀ ਸੁਣਾਈ ਸੀ)ਅਜੇਹੇ ਅਨੇਕਾਂ ਘਿਨਾਉਂਣੇ ਵਾਕਿਅਤ ਨਾਲ ਕੂਕਿਆਂ ਦਾ ਇਤਿਹਾਸ ਭਰਿਆ ਹੈ।

ਕੂਕਿਆਂ ਦੇ ਸਬਰ ਦੀ ਕਹਾਣੀ ਸ਼ੈਤਾਨ ਦੀ ਆਂਦਰ ਵਾਗੂ ਲੰਮੀ

ਤਾਂ ਲੰਮੀ ਹੁੰਦੀ ਜਾਂਦੀ ਏ। ਭੋਲੇ ਭਾਲੇ ਲਿਖਾਰੀ ਤਾਂ ਕਹਿੰਦੇ ਹੈ ਕਿ 'ਕੂਕਾ ਲੈਹਿਰ ਤੋਪਾਂ ਦੀ ਗੜਕ ਵਿਚ ਠੰਡੀ ਪੈ ਗਈ, ਪਰ ਇਤਿਹਾਸ ਦੱਸਦਾ ਹੈ ਕਿ ਸਤਿਗੁਰੁ ਰਾਮ ਸਿੰਘ ਜੀ ਦੀ ਬਾਲੀ ਅੱਗ ਭਾਂਬੜ ਬਣਕੇ ਮੱਚੀ ਅਤੇ ਅੰਗਰੇਜੀ ਸਾਮਰਾਜ ਉਨ੍ਹਾਂ ਦੇ ਸ਼ੋਆਲਿਆਂ ਵਿਚ ਸੜਕੇ ਸੁਆਹ ਹੋ ਗਿਆ। ਭਾਵੇਂ ਅੰਗਰੇਜ ਨੇ ਸਭ ਤੋਪਾਂ ਦੇ ਮੂੰਹ ਕੂਕਿਆਂ ਵੱਲ ਖੋਲ੍ਹ ਦਿਤੇ, ਪਰ ਉਹ ਤੋਪਾਂ ਹੀ ਆਪਣੇ ਨਾਲ ਪਾਣੀ ਪਾਣੀ ਹੋ ਗਈਆਂ,ਕੂਕੇ ਸ਼ੇਰ ਗਰਜਦੇ ਰਹੇ। ਸਰਕਾਰ ਨੇ ਕੂਕਿਆਂ ਦੇ ਕੁਚਲਣ ਹਿੱਤ ਇਉਂ ਵਿਉਂਤਾ ਬਣਾਈਆਂ।

੧ ਦਮਨ ਚੱਕਰ...ਅੰਗਰੇਜ ਕਰਮਚਾਰੀ ਰਾਜਵਾੜਾ ਸ਼ਾਹੀ

੨ ਭੰਡੀ ਪ੍ਰਚਾਰ...ਟੋਡੀ ਤੇ ਪੁਜਾਰੀ

੩ ਸਾਹਿਤ ਤੇ ਇਤਿਹਾਸ ਵਿਚ ਭੰਨ ਤੋੜ

## ਝੋਲੀ ਚੁੱਕਾਂ ਦੀ ਨਿਮਕ ਹਲਾਲੀ

ਇਹ ਸਭ ਤੋਪਾਂ ਇਕ ਦੂਏ ਨਾਲੋਂ ਚੜ੍ਹਦੀਆਂ ਤੇ ਚੜ੍ਹਦੀਆਂ ਸਨ ਸਤਿਗੁਰੂ ਰਾਮ ਸਿੰਘ ਜੀ ਜਲ੍ਹਾ ਵਤਨ ਕੀਤੇ ਗਏ ਤਾਂ ਆਮ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਖਾਤਰ ਪੰਜਾਬ ਸਰਕਾਰ ਵੱਡੇ ਵੱਡੇ ਸਰਦਾਰਾਂ ਪਾਸੋਂ ਪੁੱਛਿਆ ਕਿ ਜੇ (ਸਤਿਗੁਰੂ) ਰਾਮ ਸਿੰਘ ਵਾਪਿਸ ਪੰਜਾਬ ਆ ਜਾਣ ਤਾਂ ਖਤਰਾ ਤਾਂ ਨਹੀਂ ਬਸ ਪੰਜਾਬ ਦੇ ਰਾਜਿਆਂ, ਸਰਦਾਰਾਂ ਜਗੀਰਦਾਰਾਂ ਸਫੈਦ ਪੋਸ਼ਾ, ਮਹੰਤਾਂ, ਪੁਜਾਰੀਆਂ ਤੇ ਹਕੂਮਤ ਦੇ ਚਾਟੜਿਆਂ ਸਵਾਏ ਮਹੰਤ ਅਖਾੜਾ, ਬ੍ਰਹਮ ਬੂਟਾ, ਸੰਤ ਨਰੈਣ ਸਿੰਘ ਸੇਖਵਾ ਤੇ ਧਿਆਨ ਪੁਰ ਦੇ ਬੈਰਾਗੀ ਮਹੰਤ ਸਭ ਨੇ ਅੰਗੂਠਾ ਲਾ ਲਿਖ ਭੇਜਿਆ ਕਿ (ਸਤਿਗੁਰੂ) ਰਾਮ ਸਿੰਘ ਨੂੰ ਕਿਸੇ ਕੀਮਤ ਤੇ ਵੀ ਪੰਜਾਬ ਆਉਣ ਦੀ ਆਗਿਆ ਨਾ ਦਿਤੀ ਜਾਵੇ। ਨਹੀਂ ਤਾਂ ਗਦਰ ਮੱਚ ਜਾਏਗਾ। ਇਹ ਵਿਚਾਰੇ ਕਰਦੇ ਵੀ ਕੀ ? ਇਨ੍ਹਾਂ ਅੰਦਰ ਅੰਗਰੇਜ ਦਾ ਲੂਣ ਇਤਨਾ ਰਚ ਗਿਆ ਸੀ, ਕਿ ਇਨ੍ਹਾਂ ਮਹਾਰਾਜਾ ਦਲੀਪ ਸਿੰਘ ਨੂੰ ਜਿਸਨੇ ਪੰਜਾਬ ਦੀ ਮਿੱਟੀ ਨੂੰ ਚੁੰਮਕੇ ਮੱਥੇ ਤੇ ਲਾਉਣ ਵਾਸਤੇ ਪੰਜਾਬੀਆਂ ਨੂੰ ਲਿਖਿਆ ਸੀ ਤਾਂ ਇਨ੍ਹਾਂ ਠੁੱਠ ਵਿਖਾਂਦਿਆਂ

ਲਿਖਿਆ ਸੀ, 'ਤੂੰ ਅਕਲ ਦੀ ਗੱਲ ਨਹੀਂ ਕੀਤੀ ਤੂੰ ਮਲਕਾ ਮਹਾਰਾਣੀ ਪਾਸੋਂ ਮਾਫੀ ਮੰਗ।' ਕੂਕੇ ਵੀਚਾਰੇ ਇਨ੍ਹਾਂ ਦੇ ਕੀ ਲਗਦੇ ਸਨ।

## ਰਜ਼ਵਾੜਾ ਸ਼ਾਹੀ

ਪੰਜਾਬ ਵਿੱਚ ਤਾਂ ਰਿਆਸਤਾਂ ਵਿਚੋਂ ਕੂਕਿਆਂ ਨਾਲ ਮੀਰ ਮੰਨੂੰ ਵਾਲਾ ਵਰਤਾਰਾ ਵਰਤ ਰਹਿਆ ਸੀ। ਮਹਾਰਾਜੇ ਰਘਬੀਰ ਸਿੰਘ ਵਾਲੀਏ ਰਿਆਸਤ ਸੰਗਰੂਰ ਨੰ: ੧੮੭੨ ਵਿਚ ਆਪਣੇ ਇਲਾਕੇ ਵਿਚੋਂ ੩੦੦ ਬਰਾੜਾਂ ਨੂੰ ਬੰਨ ਬਿਠਾਇਆ ਤੇ ਆਉਂਦਿਆਂ ਹੁਕਮ ਦਿਤਾ 'ਕੂਕਿਓ ! ਜੇ ਭਲਾ ਚਾਹੁੰਦੇ ਹੋ ਤਾਂ ਕੂਕ ਪੁਣਾਂ ਛਡੋ ਤੇ ਸਰਕਾਰ ਅੰਗਰੇਜੀ ਦੇ ਖੈਰ ਖਾਹ ਬਣੋ।' ਪਰ ਕੂਕਾ ਕੀ ਤੇ ਗੁਲਾਮੀ ਕੀ। ਗੁਰੂ ਗੋਬਿੰਦ ਸਿੰਘ ਜੀ ਤਾਂ ਸਿੰਘਾਂ ਨੂੰ ਸੁਤੰਤਰਤਾ ਦੀ ਗੁੜਤੀ ਦਿਤੀ ਸੀ। ਸਿੰਘਾਂ ਨਿਧੜਕ ਹੋ ਉਤਰ ਦਿਤਾ 'ਕੂਕਾ-ਪਨ ਕੇਸਾਂ ਸਵਾਸਾਂ ਨਾਲ ਨਿਭੇਗਾ। ਕਲਗੀਧਰ ਪਿਤਾ ਸਿੱਖਾਂ ਨੂੰ ਅਜ਼ਾਦੀ ਦਾ ਜੀਵਨ ਬਿਤਾਉਣ ਲਈ ਪੈਦਾ ਕੀਤਾ ਹੈ। ਇਸ ਵਾਸਤੇ ਅੰਗਰੇਜ਼ਾਂ ਦੀ ਗੁਲਾਮੀ ਪ੍ਰਵਾਨ ਨਹੀਂ'ਸਿੰਘਾਂ ਦੇ ਮੂੰਹੋਂ ਇਹ ਸ਼ਬਦ ਨਿਕਲੇ ਹੀ ਸਨ ਕਿ ਡਾਂਗਾਂ ਵਰਨੀਆਂ ਸ਼ੁਰੂ ਹੋ ਗਈਆਂ। ਮੁੰਜ ਬਣਾ ਜੇਲ੍ਹ ਵਿਚ ਡੱਕ ਦਿਤਾ। ਨਾ ਕੁਝ ਖਾਣ ਨੂੰ ਨਾ ਕੁਝ ਪੀਣ ਨੂੰ। ਇਨ੍ਹਾਂ ਦੇ ਨਾਲ ਹੀ ਭੱਮਾਂ ਬੱਦੀ ਤੋਂ ਸਰਦਾਰ ਸਾਹਿਬ ਸਿੰਘ ਤੇ ਉਨ੍ਹਾਂਦੀ ਪਤਨੀ ਨੂੰ ਵੀ ਲਿਆ ਡੱਕਿਆ। ਤੇਰਵੇਂ ਦਿਨ ਬਾਜਰੇ ਦਾਆਟਾ ਮਿਲਿਆ। ਸਰਦਾਰਨੀ ਨਰੈਣ ਕੌਰ ਜੇਲ ਵਿਚ ਹੀ ਸਵਰਗਵਾਸ ਹੋ ਗਈ। ਸ: ਦੀ ੧੨੦ ਏਕੜ ਜਮੀਨ ਜਬਤ ਕਰ ਰਿਆਸਤ ਵਿਚੋਂ ਬਾਹਰ ਕੱਢ ਦਿਤਾ। ਇਨ੍ਹਾਂ ਵਿਚੋਂ ਕਈ ਛੱਡੇ ਗਏ। ਕਈ ਜੇਲ ਵਿਚ ਹੀ ਚੜ੍ਹ ਗਏ।

ਇਸੇ ਤਰ੍ਹਾਂ ਇਨ੍ਹੀਂ ਦਿਨੀਂ ਫਰੀਦਕੋਟ ਦੇ ਰਾਜੇ ਹਮੀਰ ਸਿੰਘ ਨੇ ਬਾਜਾ ਖਾਨਾ, ਕੋਟਕਪੂਰਾ ਤੇ ਖੇੜੇ ਢਾਣੀਆਂ ਤੋਂ ਸਿੰਘਾਂ ਨੂੰ ਬੁਲਾ ਮੰਗਵਾ-ਇਆ। ਪਹਿਲਾਂ ਸਭ ਤੇ ਇਕੋ ਸਵਾਲ—'ਕੂਕਾ ਪਨ ਛੱਡੋ-ਸਰਕਾਰ ਦ ਖੈਰ ਖਾਹ ਬਣੋ' ਪਰ ਕੂਕਾ ਇਹ ਪੱਟੀ ਪੜ੍ਹਿਆ ਹੀ ਨਹੀਂ ਸੀ,ਇਸ ਵਾਸਤੇ

ਇਸਦੀ ਮੁਹਾਰਨੀ ਕਿਵੇਂ ਕਰਦਾ। ਬਸ ਇਸ ਇਨਕਾਰ ਤੇ ਮਾਰ ਕੁਟਾਈ ਕੇਸਾਂ ਦੀ ਬੇਅਦਬੀ, ਕਈਆਂ ਦੇ ਗੁਪਤ ਥਾਵਾਂ ਦੇ ਰੋਮਾਂ ਨੂੰ ਬੜੀ ਬੇਦਰਦੀ ਨਾਲ ਪੁਟਿਆ ਤੇ ਭੁੱਖੇ ਤਿਹਾਇਆਂ ਨੂੰ ਨਜ਼ਰ ਬੰਦ ਕਰ ਦਿਤਾ। ਦੇਸ਼ ਨੇ ੧੯੭੫-੭੬ ਐਮਰਜੈਂਸੀ ਵੇਖੀ ਹੈ, ਕੂਕੇ ਜੰਮੇ ਪਲੇ ਈ ਐਮਰਜੈਂਸੀ ਵਿਚ ਹਨ। ਬਾਜੇ ਦੇ ਮੁਖੀਏ ਸ: ਕਾਨਾ ਸਿੰਘ ਸਾਲ ਨੂੰ ਭਰ ਡੱਕੀ ਰੱਖਿਆ, ਬਾਕੀਆਂ ਨੂੰ ਪਿੰਡਾਂ ਵਿਚ ਨਜਰ ਬੰਦ ਕਰ ਰੱਖਿਆ।

ਮਹਾਰਾਜਾ ਮੁਹਿੰਦਰ ਸਿੰਘ ਵਾਲੀਏ ਪਟਿਆਲਾ ਅੰਗਰੇਜ ਭਗਤਾਂ ਦਾ ਮੋਢੀ ਸੀ। ਇਹ ਪਰਲੇ ਦਰਜੇ ਦਾ ਨਿਰਦਈ, ਵੈਲੀ ਤੇ ਪੇਟੂ ਸੀ। ਇਹ ਸੁਭਾਵਕ ਹੈ ਕਿ ਜਿਨਾ ਕੋਈ ਵਧੇਰੇ ਭੋਗੀ ਹੋਵੇਗਾ ਉਤਨਾਂ ਈ ਉਹ ਵਧੇਰੇ ਵਹਿਸ਼ੀ। ਪਟਿਆਲੇ ਦਾ ਮੋਤੀ ਬਾਗ ਮਹਾਰਾਜੇ ਦੇ ਕੁਕਰਮਾਂ ਦੀ ਮੂੰਹ ਬੋਲਦੀ ਤਸਵੀਰ ਹੈ। ਮਹਾਰਾਜੇ ਨੇ ਨੰਬਰਦਾਰ, ਜ਼ੈਲਦਾਰਾਂ ਅਤੇ ਥਾਣੇਦਾਰਾਂ ਨੂੰ ਪਿੰਡਾਂ ਵਿਚੋਂ ਸਿੰਘਾਂ ਨੂੰ ਫੜ ਫੜ ਲਿਆਉਣ ਦਾ ਆਦੇਸ਼ ਕੀਤਾ। ਉਨ੍ਹਾਂ ਕੁਝ ਨਹੀਂ ਸੋਚਿਆਂ ਵਿਚਾਰਿਆ, ਆਪਣੇ ਆਪਣੇ ਹਲਕੇ ਵਿਚੋਂ ਬੁੱਢਾ, ਬਾਲਾ ਅਧਖੜ ਜਵਾਨ ਨਜਰੀ ਆਇਆ ਸਭ ਨੂੰ ਧਰ ਲਿਆ ਤੇ ਦੇਵਾ ਸਿੰਘ ਜੱਜ ਦੇ ਸਾਹਮਣੇ ਪੇਸ਼ ਕੀਤਾ। ਉਸ ਨੇ ਸਿੰਘਾਂ ਨੂੰ ਸੰਬੋਧਨ ਕਰਦਿਆਂ ਕਹਿਆ, ਕੂਕਿਓ। ਹੋਸ਼ ਕਰੋ ਤੁਸੀਂ ਤਰਖਾਣ ਦੇ ਪਿਛੇ ਲਗ ਜੀਵਨ ਖਰਾਬ ਕਰ ਰਹੇ ਹੋ ! ਸਰਕਾਰ ਅੰਗਰੇਜੀ ਦੇ ਬਾਗੀ ਹੋ ਤੁਹਾਨੂੰ ਮਾਫ ਨਹੀਂ ਕੀਤਾ ਜਾ ਸਕਦਾ।'

ਮਗਰ ਸਰਦਾਰ ਮਹਿਤਾਬ ਸਿੰਘ ਕਾਰਗ ਵਾਲੇ ਨੇ ਉੱਤਰ ਦਿਤਾ, 'ਦੇਵਾ ਸਿੰਆਂ ਕਦੇ ਸੁਣਿਆ ਈ ਜਾਂ ਪੜ੍ਹਿਆ ਈ ਸਿੱਖ ਨੂੰ ਗੁਰੂ ਤੋਂ ਬੇਮੁਖ ਹੁੰਦਿਆ। ਤੁਸੀਂ ਕਹਿੰਦੇ ਹੋ ਬਿੱਲਿਆਂ ਦੇ ਵਫਾਦਾਰ ਬਣੋ, ਇਹ ਕਿਹੜੇ ਗ੍ਰੰਥ ਦਾ ਹੁਕਮ ਹੈ।'

ਇਹ ਸੁਣਦਿਆਂ ਦੇਵਾ ਸਿੰਘ ਨੂੰ ਸਣੇ ਕੱਪੜੀ ਅੱਗ ਲੱਗ ਗਈ ਤੇ ਕੜਕ ਕੇ ਬੋਲਿਆ, ਇਨ੍ਹਾਂ ਨੂੰ ਰੁੱਖਾਂ ਨਾਲ ਲਟਕਾ ਕੇ ਬੰਨ ਦਿਓ ਅਤੇ

ਡਾਂਗਾਂ ਨਾਲ ਕੂਕਾ ਪੁਨਾ ਕਢੋ। ਉਤਨਾਂ ਚਿਰ ਨਾ ਛੱਡੋ ਜਦ ਤਕ ਇਨ੍ਹਾਂ ਅੰਦਰੋਂ ਕੂਕਿਆਂ ਵਾਲਾ ਭੂਤ ਨਿਕਲ ਨਾ ਜਾਵੇ। ਸਿੰਘ ਮਾਰ ਖਾਂਦੇ ਤੇ ਸ਼ਬਦ ਪੜ੍ਹਦੇ ਰਹੇ। ਕਈ ਇਹ ਵੀ ਕਹਿੰਦੇ ਸਨ—

ਦੇਵਾ ਸਿੰਘ ਰੋੜਿਆ, ਕਿਸਮਤ ਦਿਆਂ ਕੋੜਿਆ।
ਸਿੰਘਾਂ ਦਿਆਂ ਫੋੜਿਆ, ਤੂੰ ਬੇੜਾ ਆਪਣਾ ਰੋੜਿਆ।
ਤੇਰੀ ਕਰੜਾਈ ਹੱਸ ਹੱਸ ਭੋਗੀ,
ਤੇਰੀ ਕਮਾਈ ਜਵਾਈਆਂ ਜੋਗੀ।

ਖਲੀਫੇ ਮੁਹੰਮਦ ਹੁਸੈਨ ਵੀ ਡਰਾ ਧਮਕਾ ਮਾਫੀ ਮੰਗਣ ਲਈ ਜਤਨ ਕੀਤੇ, ਮਗਰ ਸਿੰਘਾਂ ਇਕੋ ਉੱਤਰ ਦਿਤਾ; ਸੰਤ ਕਾਲਾ ਸਿੰਘ ਜੀ ਇਉਂ ਬਿਆਨ ਕਰਦੇ ਹਨ :—

ਜਾਨ ਜਾਏ ਨ ਕੂਕੇ ਦੀ ਸ਼ਾਨ ਜਾਏ,
ਸਾਡਾ ਸਿਦਕ ਹੈ ਸਿੱਖ ਅਟੱਲ ਸਾਰਾ।
ਹਿਲ ਜਾਏ ਅਕਾਸ਼ ਤੇ ਰਵੀ ਜੇਕਰ
ਹਿਲ ਜਾਵੇ ਹਿਮਾਲਾ ਅਚਲ ਸਾਰਾ।
ਪਾਣੀ ਸਾਗਰਾਂ ਦਾ ਖਾਰਾ ਹੋਵੇ ਮਿਠਾ;
ਬਦਲ ਜਾਏ ਬ੍ਰਹਮੰਡ ਦਾ ਬ੍ਰਹਮੰਡ ਸਾਰਾ।
ਕਾਲਾ ਸਿੰਘ ਨ ਛਡਾਂਗੇ ਪੰਥ ਕੂਕਾ,
ਚੰਦ ਸੂਰਜ ਭਾਵੇ ਜਾਵੇ ਢਲ ਸਾਰਾ।

ਜਦ ਕੋਈ ਪੇਸ਼ ਜਾਂਦੀ ਨਜ਼ਰੀ ਨਾ ਆਈ ਤਾਂ ਸਿੰਘਾਂ ਨੂੰ ਪਿੰਡਾਂ ਵਿਚ ਨਜ਼ਰ ਬੰਦ ਕਰ ਦਿਤਾ। ਮਹਾਰਾਜੇ ਹੀਰਾ ਸਿੰਘ ਨਾਭਾ ਦੇ ਮਨ ਵਿਚ ਕਮਜੋਰੀ ਆ ਗਈ। ਬਾਕੀ ਰਿਆਸਤਾਂ ਵਾਂਗ ਇਸਨੂੰ ਵੀ ਉਹ ਕੁਝ ਕਰਨਾ ਪਇਆ, ਜੋ ਬਾਕੀਆਂ ਕੀਤਾ ਸੀ। ਇਸਨੇ ਆਪਣੇ ਇਲਾਕੇ ਵਿੱਚ ਦਿਆਲ ਪੁਰ, ਭਦਣ ਥਹਾ, ਹਰੀਪੁਰ, ਲੋਹਟ ਬਦੀ, ਧਨੌਲਾ ਸਕਰੋਦੀ ਆਦਿ ਪਿੰਡਾਂ ਵਿਚੋਂ ਲਗ ਪਗ ੧੦੦੦ ਕੂਕੇ ਫੜ ਮੰਗਵਾਏ। ਪਿਥੋ ਦੇ ਸ: ਭਗਵਾਨ

ਸਿੰਘ, ਅਤਰ ਸਿੰਘ, ਦਲ ਸਿੰਘ, ਕਾਨ ਸਿੰਘ; ਕਿਸ਼ਨ ਸਿੰਘ ਤੇ ਧਰਮ ਸਿੰਘ ਨੂੰ ਵੀ ਅੰਦਰ ਡੱਕ ਦਿਤਾ। ਪੰਦਰਾਂ ਦਿਨਾਂ ਤਕ ਸਿੰਘਾਂ ਨੂੰ ਨਜ਼ਰਬੰਦ ਰੱਖਿਆ ਤੇ ਆਖਿਆ, 'ਤੁਸੀਂ ਅੰਮ੍ਰਿਤ ਛਕ ਕਲਗੀਧਰ ਦੇ ਸਿੰਘ ਸਜ ਜਾਓ ਤੇ ਮੌਜਾਂ ਮਾਣੋ।' ਕੁਝ ਸਿੰਘ ਰਾਜ਼ੀ ਹੋ ਗਏ। ਉਨ੍ਹਾਂ ਨੂੰ ਬਾਬਾ ਅਜਾਪਾਲ ਸਿੰਘ ਦੇ ਡੇਰੇ ਵਲ ਲੈ ਟੁਰੇ। ਤੇ ਅੰਦਰ ਬੈਠਣ ਵਾਸਤੇ ਕਿਹਾ। ਗੁਰਦਵਾਰੇ ਨੀਲੀਆਂ ਦਰੀਆਂ ਵਿਛੀਆਂ ਪਈਆਂ ਸਨ। ਸਿੰਘ ਦਰੀਆਂ ਤੇ ਬੈਠਣ ਦੀ ਬਜਾਏ, ਘਾਹ ਤੇ ਬਹਿ ਗਏ। ਜਦ ਅੰਮ੍ਰਿਤ ਛਕਣ ਲਗੇ ਤਾਂ ਇਕ ਸਿੰਘ ਨੇ ਪੁੱਛਿਆ, 'ਤੁਸੀਂ ਸਨ ਕੇਸੀ ਇਸ਼ਨਾਨ ਕੀਤਾ ਹੈ ?' ਸਭ ਪੁਜਾਰੀਆਂ 'ਨਨੇ ਅੱਖਰ ਦਾ ਉੱਤਰ ਦਿਤਾ। ਇਹ ਸੁਣ ਸਿੰਘ ਨਿਧੜਕ ਹੋ ਆਖਿਆ 'ਤੁਸੀਂ ਕੇਸੀ ਇਸ਼ਨਾਨ ਨਹੀਂ ਕਰਦੇ, ਸੋਧ ਮਰਿਯਾਦਾ ਨਹੀਂ ਧਾਰਦੇ, ਅਸੀਂ ਨੀਲਾ ਵੀ ਨਹੀਂ ਪਾਂਦੇ ਸਾਨੂੰ ਮੂੜ ਕਿਉਂ ਚਾੜ੍ਹਦੇ ਹੋ' ਇਤਨੇ ਨੂੰ ਮਹਾਰਾਜੇ ਦਾ ਹੁਕਮ ਹੋਇਆ। ਇਨ੍ਹਾਂ ਨੂੰ ਛੱਡ ਦਿਓ ਤੇ ਪਿੰਡਾਂ ਵਿਚ ਨਿਗਰਾਨੀ ਹੇਠਾਂ ਰੱਖੋ। ਸਿੰਘ ਸ਼ਬਦ ਪੜ੍ਹਦੇ ਪੜ੍ਹਦੇ ਘਰਾਂ ਨੂੰ ਮੁੜੇ।

## ਮਾਤਾ ਜੀਵਨ ਕੌਰ ਜੀ ਨਜ਼ਰ ਬੰਦ

ਕਿਸ ਦੀ ਗੱਲ ਕਰੀਏ ? ਮਾਤਾ ਜੀਵਨ ਕੌਰ, ਜਿਸਦੀ ਹਿੰਦੂ ਮੁਸਲਿਮ ਤੇ ਈਸਾਈ ਵੀ ਸਿਫਤ ਕਰਦੇ ਨਹੀਂ ਸਨ ਥਕਦੇ ਮਾਈ ਅਤਰੀ ਸਰਖਾਨਾ ਜਿਹੜੀ ਜੀ ਹਜ਼ੂਰੀਆਂ ਦੀਆਂ ਚਾਲਾਂ ਦੀ ਸ਼ਿਕਾਰ ਹੋ ਚੁਕੀ ਸੀ, ਕਤਲ ਕੀਤੀ ਗਈ, ਤਾਂ ਮਾਤਾ ਜੀਵਨ ਕੌਰ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ ਤੇ ਕਿਲਾ ਬਹਾਦਰ ਗੜ੍ਹ ਵਿਚ ਡੱਕ ਦਿਤਾ। ਸਰਦਾਰ ਖੁਸ਼ਹਾਲ ਸਿੰਘ, ਮਾਤਾ ਜੀ ਦੇ ਪਿਤਾ ਨੂੰ ਪਤਾ ਲਗਾ ਤਾਂ ਬੜੇ ਦੁਖੀ ਹੋਏ ਜਦ ਉਹ ਮਾਤਾ ਜੀ ਨੂੰ ਮਿਲੇ ਤਾਂ ਮਾਤਾ ਜੀ ਬੜੇ ਹੌਸਲੇ ਨਾਲ ਕਹਿਆ, 'ਪਿਤਾ ਜੀ ! ਭੈ ਕਿਸ ਗੱਲ ਦਾ, ਅਫਸੋਸ ਦੀ ਲੋੜ ਨਹੀਂ, ਧਰਮੀਆਂ ਅਤੇ ਦੇਸ਼-ਭਗਤਾਂ ਦਾ ਕਸ਼ਟਾਂ ਤੇ ਤਸੀਹਾਂ ਨਾਲ ਸਦਾ ਦਾ ਮੇਲ ਹੈ।'

## ਸ੍ਰੀ ਗੁਰੂ ਹਰੀ ਸਿੰਘ ਦੀ ਲਾਸਾਨੀ ਨੀਤੀ

ਸ੍ਰੀ ਗੁਰੂ ਹਰੀ ਸਿੰਘ ਨੇ ੩੫ ਵਰੇ ਤਕ ਸਰਕਾਰੀ ਅਤੇ ਗੈਰ ਸ੍ਰਕਾਰੀ ਦਮਨ ਚੱਕਰ ਦਾ ਬੜੀ ਸਿਆਣਪ ਤੇ ਠਰਮੇ ਨਾਲ ਟਾਕਰਾ ਕੀਤਾ। ਇਹ ਉਨ੍ਹਾਂ ਲੀਹਾਂ ਤੇ ਟੁਰਦੇ ਗਏ, ਜਿਹੜੀਆਂ ਉਨ੍ਹਾਂ ਦੇ ਵੱਡੇ ਭਰਾ ਦੇਸ਼ ਸਵੈਤੰਤਰਤਾ ਵਾਸਤੇ ਲੀਕਾਂ ਪਾ ਗਏ ਸਨ। ਸਖਤੀ ਦੇ ਨਾਲ ਹਕੂਮਤ ਇਨ੍ਹਾਂ ਨੂੰ ਵਸ ਕਰਨ ਖਾਤਰ ਕਈ ਹੀਲੇ ਬਹਾਨੇ ਵਰਤਦੀ ਰਹੀ, ਪਰ ਇਨ੍ਹਾਂ ਦੀ ਦਿਰੜਤਾ ਡੁਲਾ ਨ ਸਕੀ।

੧੯੫੬ ਬਿਕ੍ਰਮੀ ੧੮੯੯ ਈ: ਵਿਚ ਦੇਸ਼ ਵਿਚ ਕਾਲ ਪੈ ਗਿਆ। ਗੁਰੂ ਜੀ ਬਾਗੜ ਤੇ ਹਜਾਰਾਂ ਨਰ ਨਾਰੀਆਂ ਦੀ ੬ ਮਹੀਨੇ ਤਕ ਦੋਵੇਂ ਵੇਲੇ ਪ੍ਰਸ਼ਾਦੇ ਨਾਲ ਉਦਰ ਪੂਰਤੀ ਕੀਤੀ ਤੇ ਨਾਲ ਹੀ ਉਨ੍ਹਾਂ ਦੇ ਪਸ਼ੂਆਂ ਵਾਸਤੇ ਪੱਠੇ ਨੀਰੇ ਦੇ ਪ੍ਰਬੰਧ ਵਿਚ ਯੋਗ ਸਹਾਇਤਾ ਦਿਤੀ। ਇਸ ਮੌਕਿਆਂ ਤੇ ਸਵੈਤੰਤਰਤਾ ਦੇ ਨਾਇਕ ਨੂੰ ਵਸ ਵਿਚ ਕਰਨ ਹਿੱਤ ਸਰਕਾਰ ਅੰਗਰੇਜੀ ਨੇ ਬੜਾ ਮਨ ਖਿਚਵਾਂ ਜਾਲ ਵਿਛਾਇਆ ਤੇ ਡੀ. ਸੀ. ਲੁਧਿਆਣਾ ਗੁਰੂ ਜੀ ਪਾਸ ਆਇਆ ਤੇ ਬੜੀ ਨਿਮਰਤਾ ਨਾਲ ਆਖਿਆ, 'ਬਾਬਾ ਜੀ ! ਤੁਸਾਂ ਨੇ ਇਸ ਕਾਲ ਦੇ ਸਮੇਂ ਭੁਖਿਆਂ ਦੀ ਬੜੀ ਸਹਾਇਤਾ ਕੀਤੀ। ਸਰਕਾਰ ਬੜੀ ਪ੍ਰਸੰਨ ਹੈ ਤੇ ਲੰਗਰ ਦੇ ਨਾਂ ੧੦੦ ਮੁਰੱਬੇ ਜਮੀਨ ਲਗਾਉਣੀ ਚਾਹੁੰਦੀ ਹੈ, ਮਗਰ ਗੁਰੂ ਹਰੀ ਸਿੰਘ ਜੀ ਬੜੇ ਠਰਮੇ ਨਾਲ ਉੱਤਰ ਦਿਤਾ 'ਸਾਹਿਬ ! ਇਹ ਲੰਗਰ ਮੁਰੱਬਿਆਂ ਨਾਲ ਨਹੀਂ ਚਲਦੇ। ਇਸ ਨੂੰ ਮੇਰਾ ਚੀਨੀ ਵਾਲਾ ਪਾਤਸ਼ਾਹ ਚਲਾ ਰਹਿਆ ਹੈ। ਤੁਹਾਡਾ ਬਹੁਤ ਬਹੁਤ ਧੰਨਵਾਦ।' ਗੁਰੂ ਜੀ ਨੇ ਸਰਕਾਰ ਦੀ ਇਹ ਪੇਸ਼ਕਸ਼ ਠੁਕਰਾ ਕੇ ਆਜਾਦੀ ਦੇ ਚੁਕੇ ਝੰਡੇ ਨੂੰ ਹੋਰ ਉਚੇਰਾ ਕਰ ਦਿਤਾ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਪੰਥ ਦੀ ਵਾਗ ਡੋਰ ਸੰਭਾਲਦਿਆਂ ਗੁਰੂ ਹਰੀ ਸਿੰਘ ਜੀਦੇ ਚਰਨ ਚਿੰਨਾਂ ਤੇ ਚਲਣਾ ਅਰੰਭਿਆ।

ਦਿਨ੍ਹਾਂ ਦੇ ਸਮੇਂ ਦੋ ਵੱਡੀਆਂ ਜੰਗਾਂ ਹੋਈਆਂ, ਕਾਂਗਰਸ ਦੀ ਅਗਵਾਈ ਹੇਠ ਬਾਈਕਾਟ ਦੀ ਲਹਿਰ ਤੇਜ ਹੋਈ; ਆਮ ਚੋਣਾ ਹੋਈਆਂ, ਜਿਨ੍ਹਾ ਵਿਚ ਸ੍ਰੀ ਸਤਿਗੁਰੂ ਜੀ ਸਮੂਹਕ ਤੌਰ ਤੇ ਅਗ੍ਹਾ ਵਧੂ ਦੇਸ਼ ਭਗਤਾਂ ਦੀ ਲਹਿਰ ਦਾ ਸਾਥ ਦਿਤਾ ਅਤੇ ਸਾਮਰਾਜੀਆਂ ਨੂੰ ਦੇਸ਼ੋਂ ਕੱਢਣ ਦਾ ਪੂਰਾ ਪੂਰਾ ਜ਼ੋਰ ਲਾਇਆ। ੧੯੨੦ ਤਕ ਰਾਜਸੀ ਪਾਰਟੀਆਂ ਸੁਧਾਰ ਵਾਦੀ ਸਨ। ਤੇ ਹਕੂਮਤ ਪਾਸੋਂ ਕੇਵਲ ਮੰਗਾਂ ਮੰਗਣੀਆਂ ਹੀ ਕੰਮ ਸੀ। ਮਗਰ ਇਹ ਗੱਲ ਮਾਣ ਨਾਲ ਕਹਿਣੀ ਪੈਂਦੀ ਹੈ, ਕਿ ਕੂਕਾ ਆਪਣੀ ਟੋਰ ਟੁਰਦਾ ਗਿਆ। ਇਸ ਨੇ ਸੱਜੇ ਨ ਝਾਕਿਆ, ਖੱਬੇ ਨ ਝਾਕਿਆ: ਬਦੇਸ਼ੀਆਂ ਨਾਲ ਹੱਥ ਨ ਮਲਾਏ, ਸਗੋਂ ਉਨ੍ਹਾਂ ਨੂੰ ਧੱਕਾ ਦੇ ਸਮੁੰਦਰ ਵਿਚ ਸੁੱਟਣ ਲਈ ਹਰ ਮੌਕੇ ਦੀ ਤਾੜ ਵਿਚ ਰਹੇ। ਅਕਾਲੀ ਲਹਿਰ ਦਾ ਪਿਛੋਕੜ ਦਾ ਜਿਕਰ ਕਰਦਿਆਂ ਸਰਦਾਰ ਸੋਹਣ ਸਿਘ ਜੀ ਜੋਸ਼,ਨੇ ਉਸ ਸਮੇਂ ਦਾ ਨਕਸ਼ਾ ਖਿਚਿਆ ਹੈ: —

'ਜੰਗ ਦੇ ਸ਼ੁਰੂ ਹੋਣ ਪਿਛੋਂ ਹਿੰਦੁਸਤਾਨ ਰਾਜਸੀ ਤੌਰ ਤੇ ਸੁਸਰੀ ਵਾਂਗੂ ਸੌ ਗਿਆ। ਅੰਗਰੇਜ ਦੇ ਜੰਗ ਜਿੱਤਣ ਦਾ ਨਾਅਰਾ ਲਾਲਾ ਲਾਜਪਤ ਰਾਏ, ਮੁਹੱਮਦ ਅਲੀ ਜਿਨਾਹ, ਰਾਜਿਆਂ, ਮਹਾਂਰਾਜਿਆਂ, ਸਨਅਤਕਾਰਾਂ, ਵਕੀਲਾਂ ਤੇ ਬੈਰਿਸਟਰਾਂ ਨੇ ਅਪਨਾ ਲਿਆ। ਮਾਹਤਮਾ ਗਾਂਧੀ ਜੀ ਝੰਡੇ ਫੜਕੇ ਅੰਗਰੇਜ਼ ਦੀ ਜਿੱਤ ਲਈ ਜਵਾਨਾਂ ਦੀ ਭਰਤੀ ਕਰਨ ਲੱਗ ਪਏ। ਚੀਫ ਖਾਲਸਾ ਦੀਵਾਨ ਤਾਂ ਪਹਿਲਾਂ ਹੀ ਉਨ੍ਹਾਂ ਦਾ ਸੀ।'... (ਕੌਮੀ ਏਕਤਾ ਅਗਸਤ ੭੬ (ਪੰਨਾ ੮) ਪਰ ਕੂਕਿਆਂ ਨ ਜਨ ਨ ਧਨ ਦੇ ਆਪਣੀ ਰਿਵਾਇਤ ਨੂੰ ਕਾਇਮ ਰੱਖਿਆ। ਇਨ੍ਹਾਂ ਬਾਰੇ ਛਿੱਬਰ ਸਾਹਿਬ Advanced History ofthe Punjab Page ੫੦੫ ਤੇ ਲਿਖਦੇ ਹਨ, ਸੰਸਾਰ ਦੀ ਪਹਿਲੀ ਲੜਾਈ ਦੌਰਾਨ ਅੰਗਰੇਜ ਹਕੂਮਤ ਨੇ ਕੂਕਿਆਂ ਨੂੰ ਕਈ ਵਸੀਲਿਆਂ ਨਾਲ ਸ਼ਾਂਤ ਕਰਨ ਦਾ ਜਤਨ ਕੀਤਾ, ਪਰ ਉਹ ਅਸਫਲ ਰਹੀ। ਫਿਰ ਉਨ੍ਹਾਂ ਨੂੰ ਸਖਤੀ ਕਰਨੀ ਪਈ। ਇਨ੍ਹਾਂ ਸਖਤੀਆਂ ਦੀ ਕਾਲੀ ਬੋਲੀ ਡਰਾਉਣੀ ਰਾਤ ਦੇ ਝੱਖੜਾਂ ਤੇ ਤੂਫਾਨਾਂ ਨੂੰ ਚੀਰਦਾ, ਉਹ ਆਜਾਦੀ ਢੂੰਡਾਊਆਂ ਦਾ ਕਾਫਲਾ ਆਪਣੀ ਮੰਨਜਲ ਵਲ ਵਾਹੋ ਦਾਹੀ

ਟੂਰੀ ਗਿਆ ।'

੧੯੨੦ ਜਦ ਕਲਕੱਤੇ ਲਾਲਾ ਲਾਜਪਤ ਰਾਏ ਦੀ ਪ੍ਰਧਾਨਗੀ ਹੇਠ ਕਾਂਗਰਸ ਦਾ ਸਪੇਸ਼ਲ ਜਲਸਾ ਹੋਇਆ ਤਾਂ ਸਤਿਗੁਰੂ ਜੀ ਦੀ ਆਗਿਆ ਪਾਕੇ ਮਹਾਰਾਜ ਨਿਹਾਲ ਸਿੰਘ,ਮਹਾਰਾਜ ਗੁਰਦਿਆਲ ਸਿੰਘ, ਸੰਤ ਨਿਧਾਨ ਸਿੰਘ ਆਲਿਮ, ਪੰਡਿਤ ਬਸੰਤ ਸਿੰਘ, ਸੰਤ ਮੰਗਲ ਸਿੰਘ ਅਰਸ਼ੀ ਫਰਿਸਤਾ ਤੇ ਇੰਦਰ ਸਿੰਘ ਚਕ੍ਰਵਰਤੀ ਸ਼ਾਮਲ ਹੋਏ। ਉਸ ਜਲਸੇ ਵਿਚ ਮਹਾਰਾਜ ਗੁਰਦਿਆਲ ਸਿੰਘ ਜੀ ਇਕ ਲਰਜ਼ਾਖੇਜ਼ ਤਕਰੀਰ ਕੀਤੀ ਤੇ ਦੇਸ਼ ਖਾਤਰ ਕੀਤੀਆਂ ਕੁਰਬਾਨੀਆਂ ਤੇ ੫੦ ਸਾਲ ਦੇ ਝੱਲੇ ਤਸੀਹੇ ਤੇ ਸਤਿਗੂਰੂ ਰਾਮ ਸਿੰਘ ਜੀ ਦੇ ੬੩ ਸਾਲਾਂ ਅਦੁੱਤੀ ਬਾਈਕਾਟ ਦਾ ਪ੍ਰੋਗਰਾਮ ਦਰਸਾਇਆ ਤਾਂ ਨੇਤਾ ਦੰਗ ਰਹਿ ਗਏ। ਉਸ ਤਕਰੀਰ ਤੋਂ ਪ੍ਰਭਾਵਤ ਹੋਕੇ ਹੀ ੧੯੧੯ ਦੇ ਜਲ੍ਹਿਆਂ ਵਾਲੇ ਖੂੰਨੀਕਾਂਡ ਪਿਛੋਂ ਸਾਮਰਾਜੀਆਂ ਵਲੋਂ ਬੁਰੀ ਤਰ੍ਹਾਂ ਨਰਾਜ਼ ਹੋ ਕੇ ਮਹਾਤਮਾ ਗਾਂਧੀ ਜੀ ਨੇ ਸਤਿਗੁਰੂ ਰਾਮ ਸਿਘ ਜੀ ਦੇ ਦਰਸਾਏ ਬਾਈਕਾਟ ਦੇ ਪ੍ਰੋਗਰਾਮ ਨੂੰ ਅਪਨਾਕੇ ਜੰਗੇ ਆਜਾਦੀ ਲੜਨੀ ਸ਼ੁਰੂ ਕੀਤੀ। ਤੇ ਕੂਕਿਆਂ ਮੋਢੇ ਦੇ ਨਾਲ ਮੋਢਾ ਜੋੜ ਕੇ ਲੜਾਈ ਲੜੀ।

ਇਸੇ ਸਬੰਧ ਵਿਚ ਮੁੱਠੜੇ ਪਿੰਡ ਪੋਲੀਟੀਕਲ ਕਾਨਫਰੰਸ ਕੀਤੀ। ਉਸ ਵਿਚ ਸ੍ਰੀ ਸੈਫਲਦੀਨ ਕਿਚਲੂ, ਡਾ: ਸਤਿਪਾਲ ਵਰਗੇ ਚੋਟੀ ਦੇ ਲੀਡਰ ਇਕੱਠੇ ਹੋਏ। ਇਸ 'ਚ ਧੂਆਂ ਧਾਰ ਤਕਰੀਰਾਂ ਹੋਈਆਂ ਤੇ ਦੇਸ਼ ਨੂੰ ਹਰ ਕੁਰਬਾਨੀ ਲਈ ਤਿਆਰ ਕੀਤਾ। ਇਸੇ ਤਰ੍ਹਾਂ ਸਿਆੜ ਪਿੰਡ ਵਿਚ ਪੋਲਟੀਕਲ ਕਾਨਫਰੰਸ ਹੋਈ ਅਤੇ ਸਾਰੇ ਪਿੰਡ ਨੂੰ ੪੦੦੦/- ਰੁਪਏ ਜੁਰਮਾਨਾ ਕੀਤਾ ਗਿਆ।

## ਸਨਖਤਰੇ ਵਿੱਚ ਸਕੂਲ

ਵਿਦਿਆ ਬਿਨਾਂ ਮਨੁੱਖ ਪਸ਼ੂ ਏ ਵਿਦਿਆ ਜੀਵਨ ਦਾ ਇਕ ਆਹਮ ਅੰਗ ਹੈ। ਇਹ ਤੀਜਾ ਨੇਤਰ ਹੈ। ਨਾਮਧਾਰੀ ਬਚੇ ਸ੍ਰਕਾਰੀ ਸਕੂਲਾਂ ਵਿਚ ਪੜਨ ਨਹੀਂ ਜਾਂਦੇ ਸਨ ਕਿਉਂਕਿ ਉਥੇ ਸ੍ਰਕਾਰੇ ਇੰਗਲਿਸ਼ੀਆਂ ਦੇ

ਗੁਣ ਗਾਏ ਇਨਾਂ ਸਖਾਇਆ ਜਾਂਦਾ ਸੀ। ਪੰਜਾਬ ਤੇ ਪੰਜਾਬ ਤੋਂ ਬਾਹਰ ਚੀਫ ਖਾਲਸਾ ਦੀਵਾਨ ਵਲੋਂ ਖਾਲਸਾ ਸਕੂਲ ਅਤੇ ਕਾਲਜ ਖੋਲੇ ਜਾ ਰਹੇ ਸਨ। ਸਰਕਾਰ ਉਨ੍ਹਾਂ ਨੂੰ ਗਰਾਂਟਾਂ ਦੇਂਦੀ ਸੀ। ਸਿੰਘ ਸਭਾ ਦਾ ਖੂਬ ਪ੍ਰਚਾਰ ਹੋ ਰਿਹਾ ਸੀ। ਸਕੂਲੀ ਪੁਸਤਕਾਂ ਵਿਚ ਸ੍ਰਕਾਰ ਇੰਗਲਿਸ਼ੀਆ ਦੇ ਗੁਣ ਗਾਏ ਜਾ ਰਹੇ ਸਨ। ਉਨ੍ਹਾਂ ਵਿਚ ਭਾਰਤੀ ਇਤਿਹਾਸ ਨੂੰ ਮਨ-ਮਰਜ਼ੀ ਨਾਲ ਪੇਸ਼ ਕੀਤਾ ਜਾਂਦਾ ਸੀ। ਦਸਾਂ ਗੁਰੂਆਂ ਉਪ੍ਰੰਤ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਪੜਾਇਆ ਜਾਂਦਾ। ਨਾਮਧਾਰੀਆਂ ਵਿਚ ਸ੍ਰਕਾਰ ਪੱਖੀਆਂ ਦੇ ਪ੍ਰਚਾਰ ਤੋਂ ਬਚਾਣ ਹਿਤ ਸੰਤਾਂ, ਸੰਤ ਟਹਿਲ ਸਿੰਘ ਸਦੇਵਾਲ, ਸੰਤ ਮੰਗਲ ਸਿੰਘ, ਸੰਤ ਅਣਖਾ ਸਿੰਘ, ਸੰਤ ਨਿਧਾਨ ਸਿੰਘ ਆਲਿਮ, ਬਸੰਤ ਸਿੰਘ, ਮੁਨਸ਼ਾ ਸਿੰਘ, ਅਮਰ ਸਿੰਘ ਨਾਲ ਸਲਾਹ ਮਸ਼ਵਰਾ ਕਰ ਸਕੂਲ ਖ਼ੋਲਣ ਦਾ ਮਤਾ ਪਾਸਕਰ ਸਨਖਤਰੇ ਜਿਲਾ ਸਿਆਲਕੋਟ 'ਚ ਸ੍ਰੀ ਗਨੇਸ਼ ਮਨ ਦਿਤਾ। ਸੰਤ ਬੂੜ ਸਿੰਘ ਛੀਨਿਆਂ ਨੂੰ ਉਹ ਦਾ ਮੁਖ ਅਧਿਆਪਕ ਥਾਪਿਆ ਤੇ ਤਨਖਾਹ ੩੦ ਰੁ: ਮਹੀਨਾ ਮੁਕੱਰਰ ਕੀਤੀ, ਸਕੂਲ ਚਾਲੂ ਹੋ ਗਿਆ ਤੇ ਬੱਚਿਆਂ ਨੂੰ ਪੜਾਉਣ ਲਈ ਪ੍ਰੇਰਨਾ ਸ਼ੁਰੂ ਹੋ ਗਈ।

ਕਾਂਗਰਸ ਨਾਲ ਨਾਮਧਾਰੀਆਂ ਦੇ ਸੰਦਰਭ ਵਿਚ ਜਦੋਂ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਵਰਤਿਆਂ ਤਾਂ ਇਸ ਸਬੰਧ ਵਿਚ ਸਤਿਜੁਗੀ ਆਸ਼੍ਰਮ ਸਨਖਤਰੇ ਦੇ ਪ੍ਰਬੰਧਕਾਂ ਨੇ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਸਹਿਯੋਗ ਨਾਲ ਸਨਖਤਰੇ ਪਿੰਡ ਇਕ ਪੁਲੀਟੀਕਲ ਕਾਨਫਰੇਂਸ ਕਰਨ ਦੀ ਤਜਵੀਜ ਬਣਾਈ ਤੇ ੨੦-੨੧-੨੨ ਕਤਕ (੧੯੨੨) ਨੂੰ ਇਸ ਕਾਨਫਰੰਸ ਵਿਚ ਸ੍ਰੀ ਮਹਾਰਾਜ ਨਿਹਾਲ ਸਿੰਘ, ਸੰਤ ਨਿਧਾਨ ਸਿੰਘ ਜੀ ਆਲਿਮ, ਸੰਤ ਮੰਗਲ ਸਿੰਘ ਮਸਤਾਨਾ, ਸੰਤ ਇੰਦਰ ਸਿੰਘ ਚਕਰਵਰਤੀ, ਸੰਤ ਭਗਤ ਸਿੰਘ ਦਾਤੇਵਾਲ, ਜ. ਬੇਲਾ ਸਿੰਘ ਸੂਜੋਵਾਲ, ਸੰਤ ਬੰਤਾ ਸਿੰਘ ਬੂੜੇਡਲੀਏ ਆਦਿਕ ਨਾਮਧਾਰੀਆਂ ਤੋਂ ਇਲਾਵਾ ਡਾ. ਸਤਪਾਲ, ਡਾ. ਕਿਚਲੂ, ਸ੍ਰੀ ਸਹਿਗਲ ਆਦਿਕ ਬਹੁਤ ਸਾਰੇ ਕਾਂਗਰਸੀ ਲੀਡਰ ਆਏ ਤੇ ਸਨਖਤਰੇ ਦੇ ਪਹਾੜ ਵਾਲੇ ਪਾਸੇ ਜਿਥੇ ਪੜੇਵੀਆਂ ਲਗਦੀਆਂ ਸਨ, ਪਾਧਿਆਂ ਦੀ

ਭਲਾਈ ਵਿਚ ਇਸ ਕਾਨਫਰੰਸ ਦੀ ਖੁਲੇ ਅਕਾਸ਼ ਹੇਠਾਂ ਹੀ ਪੰਡਾਲ ਲਾਇਆ ਗਿਆ। ਇਸ ਕਾਨਫਰੰਸ ਨੇ ਇਕ ਵਾਰੀ ਸਾਰੇ ਇਲਾਕੇ ਵਿਚ ਆਜ਼ਾਦੀ ਦੀ ਰੌ ਪੈਦਾ ਕਰ ਦਿਤੀ।

ਫਿਰ ਉਪਰੋਕਤ ਤਾਰੀਖਾਂ ਤੇ ਹੀ ਸੰਨ ੧੯੨੧ ਨੂੰ ਸਨਖਤਰੇ ਪੁਲੀਟੀਕਲ ਕਾਨਫਰੰਸ ਕੀਤੀ ਗਈ ਇਸ ਵਿਚ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਤਾਂ ਨਾ ਆਏ, ਪਰ ਹੋਰ ਬਹੁਤ ਸਾਰੇ ਕਾਂਗਰਸੀ ਲੀਡਰ ਅਤੇ ਨਾਮਧਾਰੀ ਲੀਡਰ ਆਏ, ਉਨ੍ਹਾਂ ਦਿਨਾਂ ਵਿਚ ਵਦੇਸੀ ਕਪੜੇ (ਮਲਮਲ, ਲੱਠਾ ਤੇ ਹੋਰ ਕਪੜੇ) ਸਾੜਨ ਦੀ ਬੜੀ ਵਡੀ ਮੁਹਿੰਮ ਚਲ ਰਹੀ ਸੀ।

ਕਾਨਫਰੰਸ ਸਮੇਂ ਜਿਥੇ ਕਪੜੇ ਸਾੜਨ ਵਾਸਤੇ ਡਾ ਸਤਿਪਾਲ ਡਾ. ਕਿਚਲੂ ਦੀ ਅਪੀਲ ਦਾ ਲੋਕਾ ਉਤੇ ਕੋਈ ਖਾਸ ਅਸਰ ਨਾ ਹੋਇਆ, ਉਥੇ ਸੰਤ ਨਿਧਾਨ ਸਿੰਘ ਜੀ ਆਲਿਮ ਦੀ ਤਾਬੜ ਤੋੜ ਤਕਰੀਰ ਨੇ ਲੋਕਾਂ ਨੂੰ ਐਸਾ ਪ੍ਰਭਾਵਤ ਕੀਤਾ ਕਿ ਅੱਧੇ ਘੰਟੇ ਵਿਚ ਹਜਾਰਾਂ ਦਰਸ਼ਕਾਂ ਨੇ ਸਿਰਾਂ ਤੋਂ ਪਗਾਂ ਲਾਹ ਲਾਹ ਕਿ ਲੱਠੇ ਦੀਆਂ ਚਾਦਰਾਂ ਤੇੜੋਂ ਖੋਲਕੇ ਕਾਨ-ਫਰੰਸ ਦੇ ਵਿਚਲੇ ਚੌਗਾਨ ਵਿਚ ਸੁੱਟ ਦਿਤੀਆਂ ਤੇ ਇਨੇ ਕਪੜੇ ਏਥੇ ਸਾੜੇ ਗਏ, ਜਿਨ੍ਹਾਂ ਦੀ ਅੱਗ ਅੱਠ ਪਹਿਰ ਧੁਖਦੀ ਰਹੀ। ਆਮ ਲੋਕਾਂ ਤੋਂ ਇਲਾਵਾ ਸਾਰੇ ਕਾਂਗਰਸੀ ਲੀਡਰ ਵੀ ਸ੍ਰੀ ਆਲਿਮ ਜੀ ਦੀ ਤਕਰੀਰ ਤੋਂ ਬਹੁਤ ਜਿਆਦਾ ਪ੍ਰਭਾਵਿਤ ਹੋਏ।

## ਸ੍ਰੀ ਭੈਣੀ ਸਾਹਿਬੋਂ ਪੋਲੀਸ ਚੋਕੀ ਚੁਕੀ ਗਈ

ਮਲੇਰ ਕੋਟਲੇ ਦੇ ਖੂਨੀ ਕਾਂਡ ਉਪ੍ਰੰਤ ਸ੍ਰੀ ਭੈਣੀ ਸਾਹਿਬ ਦੇ ਗੁਰਦਵਾਰੇ ਦੇ ਬੂਹੇ ਅਗੇ ਪੁਲਿਸ ਚੌਕੀ ਬੈਠੀ ਹੋਈ ਸੀ। ਜਿਸ ਵਿਚ ਕੱਟੜ ਮੁਸਲਮਾਨ ਸਿਪਾਹੀ ਹੁੰਦੇ। ਉਹ ਸਪਾਟ ਭੁੱਖੇ ਬਘਿਆੜ ਵਾਂਗੂ ਦਰਸ਼ਕਾਂ ਨੂੰ ਲਾਲ ਦੰਦ ਕੱਢ ਡਰਾਂਦੇ। ਆਏ ਸਾਧੂ ਸੰਤਾਂ ਦੀ ਨਿਰਾਦਰੀ ਕਰਦੇ। ਬਹੁਤਾ ਖਾਂਦੇ ਅਤੇ ਬਹੁਤਾ ਘੂਰਦੇ। ਇਹ ਇਕ ਪ੍ਰਕਾਰ ਦਾ ਕਲੰਕ ਸੀ।

ਦੁਸ਼ਮਣ ਸਦਾ ਦੁਸ਼ਮਣ, ਪਰ ਜਕਰ ਉਹ ਬੂਹੇ ਅੱਗੇ ਹੀ ਛਾਉਣੀ ਪਾਕੇ ਬੈਠਾ ਹੋਵੇ ਤਾਂ ਉਸ ਜਲਾਲਤ ਨਾਲੋਂ ਕੀ ਘੱਟ ਹੋ ਸਕਦਾ ਹੈ ? ਸਤਿਗੁਰੂ ਪ੍ਰਤਾਪ ਸਿਘ ਜੀ ਉਸ ਗੰਦੇ ਟਿਕੇ ਨੂੰ ਧੋਣ ਦੀ ਠਾਣ ਲਈ। ਮਹਾਰਾਜ ਨਿਹਾਲ ਸਿੰਘ, ਮਹਾਰਾਜ ਗੁਰਦਿਆਲ ਸਿੰਘ ਸੰਤ ਮੰਗਲ ਸਿੰਘ ਆਦਿ ਅੱਗੇ ਹੀ ਚਾਹੁੰਦੇ ਸਨ ਕਿ ਇਨ੍ਹਾਂ ਕੁੱਤਿਆਂ ਨੂੰ ਬੂਹੇ ਤੋਂ ਉਠਾਇਆ ਜਾਵੇ। ਉਨ੍ਹਾਂ ਇਸ ਕੰਮ ਵਾਸਤੇ ਪੰਜਾਬ ਵਿਚ ਕਾਨਫਰੰਸਾਂ ਕਰਨ ਦਾ ਪ੍ਰੋਗਰਾਮ ਉਲੀਕਿਆ। ਸ੍ਰੀ ਆਲਿਮ ਜੀ, ਚਕਰਵਰਤੀ ਮਹਾਰਾਜ ਗੁਰਦਿਆਲ ਸਿੰਘ ਜੀ ਅਗ ਵਰਾਊ ਤਕਰੀਰਾਂ ਕੀਤੀਆਂ। ਸੰਤ ਮੰਗਲ ਸਿੰਘ ਜੀ ਅਨੂਠੇ ਅਤੇ ਵਿਅੰਗਮਈ ਢੰਗ ਨਾਲ ਸ੍ਰੋਤਿਆਂ ਨੂੰ ਬੁੱਤ ਬਣਾ ਦੇਂਦੇ। ਇਹ ਭਾਸ਼ਨਾਂ ਵਿਚ ਕਹਿੰਦੇ, ਗੁਰੂ ਹਰੀ ਸਿਘ ਜੀ ਸ਼ਾਂਤ ਮੂਰਤ ਸਨ। ਉਨ੍ਹਾਂ ਕਸ਼ਟ ਸਹਾਰੇ, ਮੁਸੀਬਤਾ ਝੱਲੀਆਂ ਸ਼ਾਂਤਮਈ ਢੰਗ ਨਾਲ ਗੋਰਿਆਂ ਦੇ ਰਾਜ ਦੀਆਂ ਜੜ੍ਹਾਂ ਖੋਖਲੀਆਂ ਕਰਦੇ ਰਹੇ।

ਹੁਣ ਸ਼ੇਰ ਗੁਰੂ ਦਾ ਪਹਿਰਾ ਹੈ। ਅੱਗੇ ਸਿੰਘ ਫਾਂਸੀਆਂ ਤੇ ਚੜੇ ਤੋਪਾਂ ਸਾਹਮਣ ਉਡੇ, ਕਾਲੇ ਪਾਣੀ ਭਜੇ ਗਏ। ਹੁਣ ਨਵੇਂ ਢੰਗ ਨਾਲ ਲੜਾਈ ਲੜੀ ਜਾਵੇਗੀ। ਪਹਿਲਾਂ ਕੰਮ ਸ੍ਰੀ ਭੈਣੀ ਸਾਹਿਬ ਦੇ ਬੂਹੇ ਅੱਗੋਂ ਪੁਲਿਸ ਉਠਾਈ ਜਾਵੇਗੀ। ਉਨ੍ਹਾਂ ਦਾ ਰਾਸ਼ਨ ਪਾਣੀ ਬੰਦ ਕਰਾਂਗੇ। ਉਨ੍ਹਾਂ ਨੂੰ ਟੁੱਟੀਆਂ ਮੰਜੀਆਂ ਸੌਣ ਨੂੰ ਦਿਆਂਗੇ। ਸ੍ਰਕਾਰ ਨੂੰ ਅਲਟੀ ਮੇਟਮ ਦਿਤਾ ਗਿਆ ਕਿ ਜੇ ਸਾਲ ਦੇ ਅੰਦਰ ੨ ਪੁਲਿਸ ਦੀ ਚੌਂਕੀ ਨਾ ਚੁਕੀ ਗਈ ਤਾਂ ਜੇਲ੍ਹਾਂ ਭਰ ਦਿਆਂਗੇ। ਜੇ ਲੋੜ ਪਈ ਤਾਂ ਗੋਲੀਆਂ, ਲਾਠੀਆਂ ਖਾਵਾਂਗੇ। ਸਾਡਾ ਸਬਰ ਦਾ ਪੈਮਾਨਾ ਲਬਾ ਲਬ ਭਰ ਚੁੱਕਾ ਹੈ। ਹੁਣ ਬਹੁਤਾ ਨਹੀਂ ਉਡ ਕਿਆਂ ਜਾਂਦਾ। ਪਹਿਲੀ ਕਾਨਫਰੰਸ ਸਿਆੜ ਹੋਈ ਮੁੜ ਹੁਸ਼ਿਆਰਪੁਰ ਸਨਖਤਰੇ ਆਦਿ। ਸਿਆੜ ਦੇ ਲੋਕਾਂ ਦੇ ਉੱਬਲਦੇ ਲਾਵੇ ਨੂੰ ਰੋਕਣ ਲਈ ਉਨ੍ਹਾਂ ਨੂੰ ਸਰਕਾਰ ਵਲੋਂ ੭੫੦੦ ਰੁਪਏ ਜ਼ੁਰਮਾਨਾ ਕੀਤਾ ਗਿਆ। ਪਰ ਅੰਦਰੋਂ ਸਰਕਾਰ ਡੋਲ ਗਈ ਕਿ ਇਹ ਐਜੀਟੇਸ਼ਨ ਜ਼ੋਰ ਨਾ ਫੜ ਜਾਵੇ। ਉਨ੍ਹਾਂ ਆਪਣੇ ਸੂਹੇ ਭੇਜ ਭੇਤ ਲੈਣਾ ਚਾਹਿਆ। ਮਿਸਟਰ ਬੇਇੰਗ ਸੁਪ੍ਰਡੈਂਟ

ਸੀ. ਆਈ. ਡੀ. ਸਿਪਾਹੀਆਂ ਸਮੇਤ ਸ੍ਰੀ ਭੈਣੀ ਸਾਹਿਬ ਗਿਆ। ਉਥੇ ਅੱਗੇ ਸੰਤ ਸੂਰਤ ਸਿੰਘ ਬੈਠਾ ਸੀ। ਗੋਰੇ ਨੂੰ ਸਣੇ ਬੂਟ ਲੰਗਰ ਵਲ ਜਾਂਦਾ ਵੇਖਿਆ ਤਾਂ ਕੜਕ ਕੇ ਬੋਲਿਆ, ਬਿਲ੍ਹਿਆ ! ਬੂਟ ਲਾਹ ਕੇ ਅੱਗੇ ਆ। ਅਸੀਂ ਗੋਰੀ ਸ੍ਰਕਾਰ ਨਹੀਂ ਰਹਿਣ ਦੇਣੀ।' ਅੰਤ ਸ੍ਰਕਾਰ ਨੂੰ ਝੁਕਣਾ ਪਿਆ ਤੇ ੧੯੨੩ ਵਿਚ ਪੁਲਿਸ ਚੌਕੀ ਚੁੱਕੀ ਗਈ।

ਏਸੇ ਤਰ੍ਹਾਂ ਸੰਨ ੧੯੨੭ ਵਿਚ ਮੁਠੱਡੇ ਕਲਾਂ ਜਿਲਾ ਜਲੰਧਰ ਵਿਚ ਜੋ ਮਲੇਰ ਕੋਟਲੇ ਦੇ ਸ਼ਹੀਦਾਂ ਦੀ ਯਾਦ ਵਿਚ ੧੮-੧੯ ਜਨਵਰੀ ਨੂੰ ਜੋ ਸਮਾਗਮ ਕੀਤਾ ਗਿਆ। ਦਰਅਸਲ ਉਹ ਇਕ ਕੌਮੀ ਤੇ ਵਤਨ ਪ੍ਰਸਤੀ ਦੇ ਪ੍ਰੋਗਰਾਮ ਤੇ ਹੀ ਅਧਾਰਤ ਸੀ। ਤੇ ਬਿਲਕੁਲ ਖਾਲਸਈ ਪਧਰ ਅਥਵਾ ਫਿਰਕੂ ਨਹੀਂ ਸੀ ਅਤੇ ਇਸਦਾ ਸਮੁਚਾ ਪ੍ਰਭਾਵ ਸਿਆਸੀ ਅਤੇ ਸਰਕਾਰ ਅੰਗਰੇਜੀ ਵਿਰੁਧ ਸੀ, ਸਗੋਂ ਇਸ ਸੰਮੇਲਨ ਦੇ ਪ੍ਰਧਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਹੀ ਸਨ। ਇਸ ਸੰਮੇਲਨ ਵਿਚ ਨਿਰੇ ਨਾਮਧਾਰੀ ਨੇਤਾ ਹੀ ਨਹੀਂ ਸਨ ਆਏ ਸਗੋਂ ਉਸ ਜਮਾਨੇ ਦੇ ਪ੍ਰਸਿਧ ਹਿੰਦੂ ਤੇ ਮੁਸਲਿਮ ਨੇਤਾ ਵੀ ਪਹੁੰਚੇ ਹੋਏ ਸਨ। ਉਸ ਸੰਮੇਲਨ ਦੀ ਰਿਪੋਰਟ ੧੪ ਮਾਘ ੧੯੭੭ ਦੇ ਸਤਿਜੁਗ ਵਿਚ ਪ੍ਰਕਾਸ਼ ਹੋਈ, ਇਹ ਗਲ ਉਸ ਵਿਚ ਚੰਗੀ ਤਰ੍ਹਾਂ ਸਪਸ਼ਟ ਹੈ ਕਿ ਉਸ ਦਹਿਸ਼ਤ ਦੇ ਜਮਾਨੇ ਵਿਚ ਭੀ ਕੂਕਿਆਂ ਦੀਆ ਸਰਗਰਮੀਆਂ ਦੇਸ਼ ਦੀ ਆਜਾਦੀ ਲਈ ਵਿਚੋਂ ਜਾਰੀ ਰਹੀਆਂ। ਜਿਵੇਂ ਕਿ :

**ਮੁਠੱਡਕਲਾਂ ਜਿਲਾਂ ਜਲੰਧਰ ਵਿਚ ਭਾਰੀ ਦੀਵਾਨ।**

**ਫਿਲੌਰ ਸਟੇਸ਼ਨ ਤੋਂ ਪ੍ਰਧਾਨ ਜੀ ਅਤੇ ਲੀਡਰਾਂ ਦਾ ਜਲੂਸ**

'੧੭ ਜਨਵਰੀ ਨੂੰ ਦੁਪਹਿਰ ਤੋਂ ਪਿਛੋਂ ਇਕ ਵਜੇ ਮਹਾਰਾਜ਼ ਗੁਰਦਿਆਲ ਸਿੰਘ, ਚੌ: ਗੁਲਾਮ ਹੈਦਰ ਖਾਂ ਐਡੀਟਰ 'ਸਦਾਕਤ' ਲਾਹੌਰ ਲਾਲਾ ਕਿਦਾਰ ਨਾਥ ਸਹਿਗਲ ਐਡੀਟਰ 'ਖਬਰਦਾਰ' ਲਾਹੌਰ, ਭਾਈ ਨਿਧਾਨ ਸਿੰਘ ਆਲਿਮ ਐਡੀਟਰ ਸਤਿਜੁਗ ਲਾਹੌਰ; ਸ੍ਰੀ ਮਾਨ ਸੰਤ ਇੰਦਰ ਸਿੰਘ ਚਕਰਵਰਤੀ ਲਲਕਲਾਂ (ਪਟਿਆਲਾ) ਸ੍ਰੀ ਮਾਨ ਪੰਡਿਤ ਅਮਰ ਸਿੰਘ

ਜੀ ਤੇ ਸੰਤ ਅਣਖਾ ਸਿੰਘ ਸਨਖਤਰਾ ਜ਼ਿਲਾ ਸਿਆਲ ਕੋਟ, ਲਾਹੌਰ ਤੇ ਲੁਧਿਆਣੇ ਨੂੰ ਜਾਣ ਵਾਲੀ ਏਂਟੀਡਾਊਨ ਗਡੀ ਵਿਚੋਂ ਫਿਲੌਰ ਦੇ ਸਟੇਸ਼ਨ ਉਤੇ ਉਤਰੇ। ਇਨ੍ਹਾਂ ਦੇ ਸਤਿਕਾਰ ਲਈ ਸਟੇਸ਼ਨ ਉਤੇ ਸੇਵਾ ਸੰਮਤੀ ਫਿਲੌਰ ਅਤੇ ਖਿਲਾਫਤ ਕਮੇਟੀ ਲੁਧਿਆਣਾ ਦੇ ਵਾਲੰਟੀਅਰਾਂ ਸਮੇਤ ਬਹੁਤ ਸਾਰੇ ਹਿੰਦੂ ਮੁਸਲਮਾਨ ਅਤੇ ਸਿਖ ਸਜਨ ਖੜੇ ਸਨ। ਲੀਡਰਾਂ ਦੇ ਗਡੀਓਂ ਉਤ-ਰਦੇ ਸਾਰ ਹੀ ਸਤਿ ਸ੍ਰੀ ਅਕਾਲ ਬੰਦੇ ਮਾਤਰਮ ਅਤੇ ਅਲਾ ਹੂ ਅਕਬਰ ਦੇ ਜੈਕਾਰਿਆਂ ਦੀ ਅਵਾਜ ਨੇ ਅਦਿਭੁਤ ਹੀ ਰੰਗ ਬਣਾ ਦਿਤਾ ਸੀ। ਸਟੇਸ਼ਨ ਉਤੇ ਭੀੜ ਇਤਨੀ ਸੀ, ਕਿ ਸੇਵਾਕਾਂ ਦੇ ਪ੍ਰਬੰਧ ਦੇ ਹੁੰਦਿਆਂ ਭੀ ਲੀਡਰਾਂ ਨੂੰ ਹਜੂਮ ਵਿਚੋਂ ਲੰਘਣਾ ਮੁਸ਼ਕਲ ਹੋ ਰਿਹਾ ਸੀ। ਸਟੇਸ਼ਨ ਦੇ ਨੇੜੇ ਅਤੇ ਸਾਹਮਣੀ ਬੈਠਕ ਵਿਚ ਇਨ੍ਹਾਂ ਨੂੰ ਉਤਾਰਾ ਦਿਤਾ ਗਿਆ ਜਿਥੇ ਕਿ ਸ੍ਰ. ਕਿਸ਼ਨ ਸਿੰਘ ਸ੍ਰ. ਸਰਦਾਰਾ ਸਿੰਘ ਜੀ ਐਡੀਟਰ ਖਾਲਸਾ ਅਖਬਾਰ ਲਾਹੌਰ ਮਹਿਤਾ ਅਨੰਦ ਕਿਸ਼ੋਰ ਜੀ ਲਾਹੌਰ, ਮੁਨਸ਼ੀ ਰਾਮ (ਸਵਾਮੀ ਸ਼ਰਧਾ ਨੰਦ ਜੀ) ਸਵੈਰਾਜ ਆਸ਼ਰਮ ਅੰਮ੍ਰਿਤਸਰ ਪਹਿਲਾਂ ਤੋਂ ਹੀ ਪੁਜ ਗਏ ਸਨ। ਉਹ ਵੀ ਜਲੂਸ ਵਿਚ ਸ਼ਾਮਲ ਹੋ ਗਏ। ਲਗਭਗ ਸ਼ਾਮ ਦੇ ੪ ਵਜੇ ਪ੍ਰਧਾਨ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਤ ਆਪਣੇ ਜਥੇ ਦੇ ਲੁਧਿਆਣਾ ਤੋਂ ਮੋਟਰ ਵਿਚ ਫਿਲੌਰ ਪੁਜ ਗਏ। ਜਿਨ੍ਹਾਂ ਦਾ ਸਵਾਗਤ ਬੜੀ ਧੂਮਧਾਮ ਨਾਲ ਕੀਤਾ ਗਿਆ।

ਆਪ ਦੇ ਪੁਜਣ ਨਾਲ ਖਲਕਤ ਦੀ ਭੀੜ ਅਗੇ ਨਾਲੋਂ ਦੂਣੀ ਹੋ ਗਈ। ਆਪ ਦੀ ਸੇਵਾ ਵਿਚ ਪਹਿਲੋਂ ਪੁਜ ਚੁਕੇ ਲੀਡਰਾਂ ਨੇ ਆਪਦਾ ਮੋਟਰ ਤੋਂ ਉਤਰਦਿਆਂ ਸਾਰ ਹੀ ਨਿਯਮਾਂ ਅਨੁਸਾਰ ਸਵਾਗਤ ਕੀਤਾ। ਅਤੇ ਉਸ ਬੈਠਕ ਵਿਚ ਬੈਠਕੇ ਪ੍ਰਸਪਰ ਕੁਸ਼ਲ ਅਨੰਦ ਪੁਛਿਆ । ਅਤੇ ਪ੍ਰਧਾਨ ਜ਼ੀ ਦੇ ਜਲ-ਪਾਣੀ ਛਕਣ ਤੋਂ ਬਾਅਦ ਜਲੂਸ ਟਮਟਮਾਂ ਵਿਚ ਬੜੀ ਧੂਮਧਾਮ ਨਾਲ ਮੁੱਠਡਿਆਂ ਨੂੰ ਟੁਰਿਆ ਜੋ ਲਗਭਗ ਛੇ ਵਜੇ ਮੁੱਠਡੀਂ ਪੁਜਾ। ਮੁੱਠਡਿਆਂ ਵਿਚ ਸ਼ਬਦ ਕੀਰਤਨ ਕਰਦਿਆਂ ਹੋਂਦਿਆਂ ਪ੍ਰਵੇਸ਼ ਕੀਤਾ ਤੇ ਰਾਤ ਦੇ ਅੱਠ ਵਜੇ ਇਸ ਜਲੂਸ ਦੀ ਸਮਾਪਤੀ ਹੋਈ।

# ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਧਾਨਗੀ ਐਡਰੈਸ

ਐਡ੍ਰਸ :

ਮੇਰੇ ਪਿਆਰੇ ਹਿੰਦੂ ਮੁਸਲਮਾਨ ਅਤੇ ਸਿਖ ਸਜਨੋਂ ਮੈਂ ਆਪਦੀ ਉਸ ਕਿਰਪਾ (ਜਿਹੜੀ ਕਿ ਆਪਣੇ ਮੈਨੂੰ ਪ੍ਰਧਾਨਗੀ ਦੀ ਉਚ ਪਦਵੀ ਦਾ ਆਦਰ ਬਖਸ਼ਨ ਵਿਚ ਕੀਤੀ ਹੈ) ਦਾ ਅਤੀ ਧੰਨਵਾਦੀ ਹਾਂ ।

## ਇਸ ਇੱਕਤਰਤਾ ਦਾ ਕਾਰਨ

ਸਭ ਥੀਂ ਪਹਿਲਾਂ ਮੈਂ ਆਪਦੀ ਸੇਵਾ ਵਿਚ ਇਹ ਦਸ ਦੇਣਾ ਯੋਗ ਸਮਝਦਾ ਹਾਂ ਕਿ ਸਾਡਾ ਇਹ ਇਕਤ੍ਰਤਾ ਦਾ ਕੀ ਕਾਰਨ ਅਤੇ ਕੀ ਮੱਤਵ ਹੈ ?

ਕੀ ਅਸੀਂ ਏਥੇ ਇਸ ਵਾਸਤੇ ਇਕਠੇ ਹੋਏ ਹਾਂ ਕਿ ਕਿਸੇ ਹਸਤੀ ਦੀ ਜਾਂ ਕਿਸੇ ਸ਼੍ਰੈਣੀ ਦੀ ਜਾਂ ਕਿਸੇ ਹਕੂਮਤ ਦੀ ਅਯੋਗ ਵਿਰੋਧਤਾ ਕਰੀਏ ।

ਕੀ ਸਾਡੇ ਏਥੇ ਇਕੱਠਿਆਂ ਹੋਣ ਦਾ ਕਾਰਨ ਇਹ ਹੈ, ਕਿ ਅਸੀਂ ਦੇਸ਼ ਵਿਚ ਫ਼ੁਟ, ਈਰਖਾ ਅਤੇ ਰਾਗ ਦਵੈਸ਼ ਦਾ ਪ੍ਰਚਾਰ ਕਰਕੇ ਹਿੰਦੁਸਤਾਨ ਦੀ ਅਸਲੀ ਹਸਤੀ ਨੂੰ ਨਸ਼ਟ ਕਰੀਏ ?

ਪਿਆਰਿਓ ! ਕਦੀ ਨਹੀਂ । ਸਾਡੇ ਏਥੇ ਇਕੱਠਿਆਂ ਹੋਣ ਦਾ ਵਿਸ਼ੇਸ਼ ਕਾਰਨ ਉਨ੍ਹਾਂ ਅੱਸੀ ਨਾਮਧਾਰੀ ਸਿੱਖ ਸ਼ਹੀਦਾਂ ਦੀ ਸ਼ਹਾਦਤ ਅਥ-ਵਾ ਕੁਰਬਾਨੀ ਤੋਂ ਸਿਖਿਆ ਪ੍ਰਾਪਤ ਕਰਨ ਦਾ ਹੈ । ਜਿਹੜੇ ਜਨਵਰੀ ਸੰਨ ੧੮੭੨ ਵਿਚ ਆਪਣੀ ਆਜ਼ਾਦੀ ਭਾਵ ਸੁਤੰਤਰਤਾ ਦੇ ਦੇਵਤਾ ਨੂੰ ਪ੍ਰਸੰਨ ਕਰਨ ਹਿਤ ਮਲੇਰ ਕੋਟਲੇ ਵਿਖੇ ਕਾਵਨ ਡਿਪਟੀ ਕਮਿਸ਼ਨਰ ਅੰਬਾਲਾ ਦੀਆਂ ਤੋਪਾਂ ਅਗੇ ਅਤੀ ਪ੍ਰਸੰਨਤਾ ਸਹਿਤ ਸ਼ਿਕਾਰ ਹੋਏ । ਅਤੇ ਇਸ ਲਈ ਕਿ ਸਤਿਗੁਰੂ ਰਾਮ ਸਿੰਘ ਸਚੇ ਪਾਤਸ਼ਾਹ ਦਾ ਭਾਰਤ ਦੇਸ਼ ਅਤੇ ਧਰਮ ਨੂੰ ਸੁਤੰਤਰ ਕਰਨ ਹਿਤ ਆਪਣੇ ਪਰਮ ਪਵਿਤਰ ਜੀਵਨ ਨੂੰ ਆਪਣੇ ਸਰਬੰਸ ਆਪਣੇ ਦੇਸ਼ ਆਪਣੀ ਕੌਮ ਅਤੇ ਆਪਣੀ ਸੰਗਤ ਤੋਂ ਵਿਛੋੜ ਕੇ ਪ੍ਰਦੇਸ ਵਿਚ

ਲੈਜਾਇਆ ਗਿਆ। (ਭਾਵੇਂ ਉਸ ਸਮੇਂ ਦੀ ਸਰਕਾਰ ਦੇ ਕਥਨ ਅਨੁਸਾਰ ਜਲਾਵਤਨ ਹੋ ਜਾਣ ਤੋਂ ਮਤਲਬ ਹੈ) ਜੇ ਕੋਈ ਪੁਰਸ਼ ਇਹ ਗਲਤੀ ਨਾਲ ਦੀ ਦਲੇਰੀ ਕਰੇ, ਕਿ ਸਿਖਾਂ ਨੂੰ ਤੋਪਾਂ ਦੇ ਨਿਸ਼ਾਨੇ ਬਣਾਕੇ ਅਤੇ ਉਨ੍ਹਾਂ ਨੂੰ ਫਾਂਸੀ ਦੇ ਸ਼ਿਕਾਰ ਕਰਕੇ ਔਰ ਸਤਿਗੁਰੂ ਜੀ ਨੂੰ ਸਮੇਤ ਉਨ੍ਹਾਂ ਦੇ ਸੂਬਿਆਂ ਨੂੰ ਜਲਾਵਤਨ ਕਰਕੇ ਉਨ੍ਹਾਂ ਦੀ ਜਾਰੀ ਕੀਤੀ ਹੋਈ ਨਾ ਮਿਲਵ੍ਰਤਨ ਦੀ ਲਹਿਰ ਨੂੰ ਨਸ਼ਟ ਕਰ ਦਿਤਾ ਗਿਆ ਸੀ, ਜੋ ਕਿ ਸਤਿਗੁਰੂ ਜ਼ੀ ਦੀ ਦਾਰਮਾਹ ਵਿਚੋਂ (ਹਿੰਦੁਸਤਾਨ ਨੂੰ ਗੁਲਾਮੀ ਦੀਆਂ ਬੇੜੀਆਂ ਤੋਂ ਮੁਕਤ ਕਰਨ ਲਈ ਧਰਮ ਦਾ ਪ੍ਰਚਾਰ ਅਤੇ ਜਾਲਮਾਂ ਅਭਿਮਾਨੀਆਂ ਦਾ ਅਭਿਮਾਨ ਨਵਰਿਤ ਕਰਨ ਹਿਤ ਔਰ ਹਿੰਦੂ ਮੁਸਲਮ ਅਤੇ ਸਿਖ ਇਤਹਾਸ ਦੀ ਇਸ-ਥਿਤੀ ਆਪਣੇ ਨਾਲ ਲੈਕੇ ਆਏ ਸਨ) ਤਾਂ ਕੋਈ ਵੀ ਸਮਝਦਾਰ ਆਦਮੀ ਇਹ ਗਲ ਮੰਨਣ ਨੂੰ ਤਿਅਰ ਨਹੀਂ।

ਮੇਰਾ ਨਿਸ਼ਚਾ ਹੈ ਕਿ ਵਰਤਮਾਨ ਕਾਲ ਵਿਚ ਜੇਹੜੀ ਲਹਿਰ ਮਹਾਂਤਮਾ ਗਾਂਧੀ ਜੀ ਰਾਹੀਂ ਜ਼ਾਰੀ ਹੋਈ ਅਜੇ ਉਹ ਉਸ ਮੰਜਲ ਤਕ ਨਹੀਂ ਪੁਜੀ, ਜਿਸ ਥਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਿਖ ਸਮੰਤ ੧੯੨੮ ਵਿਚ ਪੁਜ ਗਏ ਸਨ।

ਹੁਣ ਮੈਂ ਏਥੇ ਥੋੜੀ ਜਹੀ ਚਰਚਾ ਇਸ ਉਕਤ ਕਥਨ ਦੀ ਸਿੱਧੀ ਹਿਤ ਕਰ ਦੇਣੀ ਅਤੀ ਯੋਗ ਅਨੁਭਵ ਕਰਦਾ ਹਾਂ।

(ਹਕੂਮਤ ਦੀ ਸਖਤੀ) ਜਰਨਾ ਮਹਾਂਤਮਾ ਗਾਂਧੀ ਦਾ ਨਾ ਮਿਲ-ਵਰਤਨ ਨੂੰ ਕਾਮਯਾਬ ਕਰਨ ਲਈ ਮੁਖ ਅਸੂਲ ਹੈ, ਜਿਹੜਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਿਖ ੧੮੭੨ ਤੋਂ ਹੀ ਅੰਗਰੇਜੀ ਪੁਲਿਸ ਦੇ ਅਸਿਹ ਤੇ ਅਕਹਿ ਕਸ਼ਟ ਸਹਾਰਦੇ ਹੋਏ ਧਾਰਨ ਕਰੀ ਆ ਰਹੇ ਹਨ।

ਦੂਜਾ ਅਸੂਲ ਮਹਾਂਤਮਾ ਗਾਂਧੀ ਜੀ ਦਾ ਨਾ ਮਿਲਵਰਤਨ ਦੀ ਲਹਿਰ ਨੂੰ ਸਿਰੇ ਚਾੜ੍ਹਨ ਹਿਤ ਹਿੰਦੂ ਮੁਸਲਿਮ ਅਤੇ ਸਿਖ ਕੌਮ ਦਾ ਮਿਲਾਪ

ਹੈ, ਸੋ ਇਸਦੀ ਰੌ (ਰੀਤ) ਸਤਿਗੁਰੂ ਜੀ ਨੇ ਸਰਬਤ ਲਈ ਸਾਂਝਾ ਲੰਗਰ ਕਰਕੇ ਚਲਾਈ। ਅਤੇ ਸਿਖਾਂ ਨੂੰ ਹੁਕਮ ਦਿਤਾ ਕਿ ਕੋਈ ਮਨੁੱਖ ਭਾਵੇਂ ਕਿਸੇ ਜਾਤੀ ਦਾ ਹੋਏ, ਉਸਨੂੰ ਆਪਣਾ ਭਾਰਤ ਵਾਸੀ ਵੀਰ ਸਮਝਕੇ ਆਏ ਆਪਣਾ ਅੰਗ ਜਾਣਦੇ ਹੋਏ ਲੰਗਰ ਵਿਚੋਂ ਪ੍ਰਸ਼ਾਦਾ ਦਿਓ। ਜਦੋਂ ਤੁਹਾਨੂੰ ਕਿਸੇ ਦੇ ਦੁਖ ਤਕਲੀਫ ਔਕੜ ਤੇ ਬਿਪਤਾ ਦਾ ਪਤਾ ਲਗੇ ਤਾਂ ਜਥਾ ਸ਼ਕਤ ਉਸਦਾ ਦਰਦ ਵੰਡੋ। ਇਸ ਵੇਲੇ ਮਹਾਤਮਾਂ ਜੀ ਦੀ ਇਛਾ ਸਰਕਾਰੀ ਨੌਕਰੀ ਸ੍ਰਕਾਰੀ ਸਕੂਲਾਂ ਕਾਲਜਾਂ ਅਤੇ ਸਰਕਾਰੀ ਅਦਾਲਤਾਂ ਦਾ ਤਿਆਗ ਕਰਕੇ ਸਵਰਾਜ ਦੇ ਉਚੇ ਆਦਰਸ਼ ਉਤੇ ਪੁਜਣ ਦੀ ਹੈ। ਪ੍ਰੰਤੂ ਸਤਿਗੁਰੂ ਰਾਮ ਸਿੰਘ ਜੀਦੇ ਸਿਖ ਮਹਾਤਮਾਂ ਜੀ ਦੀ ਉਕਤ ਇੱਛਾ ਦਾ ਪ੍ਰਤਖ ਨਮੂਨਾ ਹਨ। ਕੋਈ ਨਾਮਧਾਰੀ ਸਰਕਾਰੀ ਨੌਕਰ ਨਹੀਂ ਹੈ, ਅਤੇ ਨ ਹੀ ਨੌਕਰੀ ਨੂੰ ਪਸੰਦ ਕਰਦਾ ਹੈ, ਕੋਈ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਅਖਵਾਉਂਦਾ ਹੋਇਆ ਸਰਕਾਰੀ ਅਦਾਲਤ ਵਿਚ ਜਾਣਾ ਨਹੀਂ ਚਾਹੁੰਦਾ। ਆਪਣੀਆਂ ਪੰਥਕ ਪੰਚੈਤਾਂ 'ਚ ਫੈਸਲੇ ਹੁੰਦੇ ਹਨ। ਕੋਈ ਨਾਮਧਾਰੀ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਕਾਲਜਾਂ ਵਿਚ ਪੜਨੇ ਪਾਕੇ ਉਨ੍ਹਾ ਦੇ ਅਮੋਲਕ ਜੀਵਨ ਨੂੰ ਨਸ਼ਟ ਨਹੀਂ ਕਰਦਾ। ਇਹ ਤਿੰਨ ਹੀ ਗੱਲਾਂ (ਜਿਨ੍ਹਾਂ ਦੀ ਪੂਰਤੀ ਵਿਚ ਅਜੇ ਮਹਾਤਮਾਂ ਗਾਂਧੀ ਜੀ ਨੂੰ ਸਫਲਤਾ ਪ੍ਰਾਪਤ ਨਹੀਂ ਹੋਈ, ਜੋ ਨਾਮਧਾਰੀ ਸਿਖਾਂ ਨੂੰ ੧੮੭੨ ਈ: ਤੋਂ ਮਲੇਰਕੋਟਲੇ ਵਾਲੀਆਂ ੮੦ ਅਤੇ ਹੋਰ ਸਿਖਾਂ ਦੀਆਂ ਕੁਰਬਾਨੀਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਆਤਮਕ ਸ਼ਕਤੀ ਦੇ ਕਾਰਨ ਅਮਲ ਵਿਚ ਆ ਰਹੀਆਂ ਹਨ।)

ਇਹ ਮੰਜਿਲ ਹੈ ੧੮੭੨ ਨਾ ਮਿਲਵਰਤਨ ਦਾ ਸਿਖ ਜਿਹੜਾ ਕਿ ਵਰਤਮਾਨ (ਕਾਂਗਰਸ ਦੀ) ਨ ਮਿਲਵਰਤਨ ਅਜੇ ਪ੍ਰਾਪਤ ਨਹੀਂ ਕਰ ਸਕੀ। ਏਸ ਗਲ ਨੂੰ ਸਿਧ ਕਰਨ ਹਿਤ ਮੈਨੂੰ ਬਹੁਤੇ ਪ੍ਰਮਾਣ ਦੇਣ ਦੀ ਲੋੜ ਨਹੀਂ, ਕਿਉਂਕਿ ਕਲਕਤੇ ਦੇ ਪੁਰਾਣੇ ਅਤੇ ਦੇਸ਼ ਦੇ ਪ੍ਰਸਿਧ ਸੇਵਕ 'ਅੰਮ੍ਰਿਤ ਬਜਾਰ ਪੱਤਰਕਾ ਅਖਬਾਰ' ਇਨਾਂ ਗਲਾਂ ਉਤੇ ਕਾਫੀ ਚਾਨਣਾ ਪਾ ਚੁਕਾ ਹੈ। ਮੇਰਾ ਇਹ ਦਾਅਵਾ ਹੈ ਕਿ ਅਜ ਕਲ੍ਹ ਦੀ ਬੇਦਾਰੀ ਭਾਵ ਜਾਗਰਤ

ਵਿਚ ਸਭ ਤੋਂ ਬਹੁਤਾ ਭਾਗ ਮਲੇਰਕੋਟਲੇ ਦੇ ਸ਼ਹਾਦਤਾਂ ਅਤੇ ਸਤਿਗੁਰਾਂ ਦੇ ਪ੍ਰਦੇਸ਼ ਗਮਨ ਦਾ ਹੈ। ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਦੀ ਇਜਤ ਕਰੀਏ, ਅਤੇ ਜਿਸ ਵੇਲੇ ਉਨ੍ਹਾਂ ਦੀ ਇਜ਼ਤ ਕੇਵਲ ਇਹ ਹੈ ਕਿ ਅਸੀਂ ਉਨ੍ਹਾਂ ਦੀਆਂ ਸ਼ਹਾਦਤਾਂ ਦੇ ਮੂਲ ਕਾਰਨ ਦੇਸ਼ ਰਖਿਅੱਕ ਅਸੂਲਾਂ ਤੇ ਡਟ ਜਾਈਏ।

## ਕਾਂਗਰਸ ਦੇ ਜਲਸੇ ਨੂੰ ਸਫਲ ਬਨਾਉਣਾ

ਕੂਕੇ ਦਾ ਜਨਮ ਹੀ ਸੰਘਰਸ਼ ਵਾਸਤੇ ਹੋਇਆ ਹੈ। ੧੮੫੭ ਦੀ ਵਿਸਾਖੀ ਤੋਂ ਆਜਾਦੀ ਦੀ ਲੜਾਈ ਵਾਸਤੇ ਗੋਰਾ ਸ਼ਾਹੀ ਵਿਰੁਧ ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਨੇ ਬਿਗਲ ਵਜਾਇਆ। ਕੂਕੇ ਉਸ ਸਮੇਂ ਤੋਂ ਕਹਿਰਾਂ ਦੇ ਕਸ਼ਟ ਝੱਲੇ ਅਤੇ ਹਰ ਅਗ੍ਹਾਂ ਵਧੂ ਸ਼ਕਤੀ ਨਾਲ ਮੋਢੇ ਨਾਲ ਮੋਢਾ ਜੋੜ ਲੜਦਾ ਚਲਾ ਗਿਆ। ਲਾਹੌਰ ਵਿਚ ਆਲ ਇੰਡੀਆ ਕਾਂਗਰਸ ਦਾ ਸਲਾ-ਨਾ ਸਮਾਗਮ ਸੀ। ਇਸ ਤੋਂ ਪਹਿਲਾਂ ਕਾਂਗਰਸੀ ਨੇਤਾਵਾਂ ਵਲੋਂ ਸਰਕਾਰ ਅੰਗਰੇਜਾਂ ਨੂੰ ਅਲਟੀਮੇਟਮ ਦਿਤਾ ਗਿਆ ਕਿ ੩੧ ਦਸੰਬਰ ੧੯੨੯ ਤੱਕ ਭਾਰਤ ਨੂੰ ਡੁਮੀਨਨ ਸਟੇਟਸ ਦਾ ਦਰਜਾ ਦਿਤਾ ਜਾਵੇ, ਨਹੀਂ ਪੂਰਨ ਸਵੈ-ਤੰਤਰਤਾ ਦਾ ਮਤਾ ਪਾਸ ਕੀਤਾ ਜਾਵੇਗਾ। ਪਰ ਰਾਜ ਅੰਨ੍ਹਾਂ ਤੇ ਬੋਲਾ ਕਰ ਦੇਂਦਾ ਹੈ। ਅੰਗਰੇਜ ਇਹ ਕਹਿ-ਕੁਤੇ ਭੌਂਕਦੇ ਰਹਿੰਦੇ ਹਨ। ਹਾਥੀ ਆਪਣੀ ਮਸਤੀ ਦੀ ਚਾਲ ਟੁਰਿਆ ਜਾਂਦਾ ਹੈ। ਉਨ੍ਹਾਂ ਕੋਈ ਗੱਲ ਨਾ ਗੌਲੀ। ਲਾਹੌਰ ਰਾਵੀ ਦੇ ਕਿਨਾਰੇ ਸਲਾਨਾ ਸਮਾਗਮ ਦੀ ਤਿਆਰੀ ਸ਼ੁਰੂ ਹੋ ਗਈ। ਪੰਡਿਤ ਨਹਿਰੂ ਦਾ ਜਲੂਸ ਨਿਕਲਣਾ ਸੀ। ਸਰਕਾਰ ਉਸ ਨੂੰ ਸਫਲ ਨਹੀਂ ਹੋਣ ਦੇਣਾ ਚਾਹੁੰਦੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਦੇਸ਼ ਪਾਕੇ ਮਹਾਰਾਜ ਨਿਹਾਲ ਸਿੰਘ ਜੀ ਉਸ ਜਲੂਸ ਨੂੰ ਕਾਮਯਾਬ ਬਣਾਉਣ ਹਿਤ ਜੁਟ ਗਏ। ਉਸ ਸਮੇਂ ਦੇ ਨਾਮਧਾਰੀ ਮੁਖੀਆਂ ਸੰਤ ਮੰਗਲ ਸਿੰਘ, ਸੰਤ ਨਿਧਾਨ ਸਿੰਘ ਆਲਿਮ, ਪੰਡਿਤ ਮਨਸ਼ਾ ਸਿੰਘ, ਟਹਿਲ ਸਿੰਘ ਸੱਦੋਵਾਲ, ਇੰਦਰ ਸਿੰਘ ਚਕਰਵਰਤੀ ਆਦਿ ਸੂਭ ਸਿਪਾਹੀਆਂ ਵਾਂਗੂ ਲੜਨ ਲਈ ਲਾਮਬੰਦ ਹੋ ਗਏ। ਬਾਹਰੋਂ ਲੋਕਾਂ ਨੂੰ ਰੋਕਣ ਵਾਸਤੇ ਸਭ ਪਾਸਿਆਂ ਤੋਂ

ਪੁਲਿਸ ਖੜ੍ਹੀ ਹੋ ਗਈ। ਸੰਤ ਮੰਗਲ ਸਿੰਘ ਜੀ ਤਜਵੀਜ ਰੱਖੀ ਕਿ ਸਿੰਘ ਘਾਹੀਆਂ ਦਾ ਭੇਸ ਧਾਰਕੇ ਸ਼ਹਿਰ ਵਿਚ ਦਾਖਲ ਹੋਣ ਕਿਉਂਕਿ ਸ੍ਰਕਾਰ ਪੈਰ ਪੈਰ ਤੇ ਰੋੜੇ ਖੜੇ ਕਰ ਰਹੀ ਸੀ। ਕੁਝ ਅਕਾਲੀ ਸਿੰਘ ਬਾਬਾ ਖੜਕ ਸਿੰਘ ਦੀ ਸਰਦਾਰੀ ਹੇਠ ਝੰਡੇ ਵਿਚ ਰੰਗ ਦਾ ਸਵਾਲ ਖੜ੍ਹਾ ਕਰਕੇ ਬਾਦਾਮੀ ਬਾਗ ਦੇ ਮੈਦਾਨ ਵਿਚ ਵਖਰੇ ਢੌਂਚੇ ਰਾਹੀਂ ਇਹ ਕਹਿ ਰਹੇ ਸੀ ਕਿ ਜਿਹੜਾ ਸਿਖ ਕਾਂਗਰਸ ਦੇ ਜਲਸੇ ਵਿਚ ਸ਼ਾਮਲ ਹੋਏਗਾ, ਉਹ ਸਿੱਖ ਨਹੀਂ, ਪਰ ਕੂਕੇ ਅੱਗੇ ਅਜੇਹੇ ਫਤਵੇ ਸੁਣ ਚੁਕੇ ਸਨ ਅਤੇ ਉਹ ਤਨੋਂ ਮਨੋਂ ਇਸ ਜਲੂਸ ਤੇ ਜਲਸੇ ਨੂੰ ਸਫਲ ਬਣਾਉਣ ਹਿੱਤ ਸਫ-ਬੰਦੀ ਖੜੇ ਸਨ।

ਮਾਤਾ ਜੀਵਨ ਕੌਰ ਜੀ ਹਜਾਰਾਂ ਵਾਲਟੀਆਂ ਦੇ ਪ੍ਰਸ਼ਾਦੇ ਦੇ ਪ੍ਰਬੰਧ ਵਾਸਤੇ ਪੁੱਜ ਚੁੱਕੇ ਸਨ ਤੇ ਸਿੰਘ ਜਲੂਸ ਵਿਚ ਘਾਹੀਆਂ ਦਾ ਰੂਪ ਧਾਰ ਇਕੱਠੇ ਹੋ ਰਹੇ ਸਨ। ਕੂਕਾ ਡਾਕ ਨੇ ਹਜਾਰਾਂ ਸਿੰਘਾਂ ਨੂੰ ਜਲੂਸ ਵਾਸਤੇ ਲਿਆ ਹਾਜਰ ਕੀਤਾ। ਸਿੱਖ ਭੇਸ ਬਦਲ ਪੈਦਲ ਤੇ ਘੋੜਿਆਂ ਤੇ ਸ਼ਹਿਰ ਵਿਚ ਦਾਖਲ ਹੋ ਗਏ। ਕੂਕਿਆਂ ਦਾ ਇਸ ਢੰਗ ਨਾਲ ਇਕੱਤਰ ਵੇਖ ਕਾਂਗਰਸ ਦੇ ਨੇਤਾ ਡਾਕਟਰ ਗੋਪੀ ਚੰਦ ਭਾਰਗੋ, ਭੀਮਸੈਨ ਸਚਰ, ਸ੍ਰੀ ਅਬਦੁਲ ਗਨੀ ਸੈਫੂਲਦੀਨ ਕਿਚਲੂ, ਮੌਲਾਨਾ ਹਬੀਬੁਲ ਰਹਿਮਾਨ ਸਭ ਦੰਗ ਰਹਿ ਗਏ ਤੇ ਸਭਨਾਂ ਨੇ ਸੰਤਾਂ ਦੇ ਜਰਖੇਜ ਦਿਮਾਗ ਦੀ ਪ੍ਰਸੰਸਾ ਕੀਤੀ। ਪੰਡਿਤ ਜੀ ਘੋੜੇ ਤੇ ਸਵਾਰ ਹੋਏ। ਨਾਲ ਮਹਾਰਾਜ ਨਿਹਾਲ ਸਿੰਘ, ਸ੍ਰਦਾਰ ਦਇਆ ਸਿੰਘ, ਸ੍ਰਦਾਰ ਆਤਮਾ ਸਿੰਘ, ਸੰਤ ਮੰਗਲ ਸਿੰਘ ਹੋਰ ਮੁਖੀ ਸੌ ਘੋੜਿਆਂ ਤੇ ਜਾ ਰਹੇ ਸਨ। ਸੰਤ ਨੱਥਾ ਸਿੰਘ ਜੀ ਪਤੰਗ ਢੋਲਕੀ ਛੈਣਿਆਂ ਦੀ ਗੜਗਜ ਵਿਚ ਪੜ੍ਹਦੇ ਜਾ ਰਹੇ ਸਨ-'ਨੱਸੋ ਜਾਣ ਫਰੰਗੀ ਹੁਣ ਕੀ ਵੇਖ ਨੇ ?- ਉਸ ਸੈਸ਼ਨ ਵਿਚ ਮਾਤਾ ਜੀਵਨ ਕੌਰ ਹਜਾਰਾਂ ਵਲੰਟੀਅਰਾਂ ਨੂੰ ਪ੍ਰਸ਼ਾਦਾ ਛਕਾ ਸਭਨਾਂ ਨੂੰ ਆਜਾਦੀ ਦੀ ਦੇਵੀ ਤੇ ਜਾਨ ਮਾਲ ਵਾਰਨ ਦੀ ਪ੍ਰੇਰਨਾ ਕਰਦੇ ਸਨ। ਜ਼ਲੂਸ ਕਾਮਯਾਬ ਰਿਹਾ ਤੇ ੧ ਜਨਵਰੀ ੧੯੩੦ ਨੂੰ ਪੂਰਨ ਸ੍ਵੈਤੰਤਰਤਾ ਦਾ ਮਤਾ ਭਾਰਤ ਮਾਤਾ ਦੀ ਜੈ ਦੇ ਅਕਾਸ਼ ਗੁੰਜਾਊ ਨਾਅਰਿਆਂ ਵਿਚ ਪਾਸ ਹੋ ਗਿਆ। ੨੬ ਜਨਵਰੀ ੧੯੩੦ ਨੂੰ ਦੇਸ਼ ਨੂੰ

ਵਿਦੇਸ਼ੀਆਂ ਦੇ ਜੂਲੇ ਹੇਠੋਂ ਕੱਢਣ ਹਿੱਤ ਸਮੂਹਿਕ ਤੌਰ ਤੇ ਪ੍ਰਤਿੱਗਿਆ ਕੀਤੀ ਗਈ। ਵਿਰੋਧੀਆਂ ਦੇ ਘਰੀਂ ਮਾਤਮ ਦੀ ਸਫ ਵਿਛ ਗਈ। ਅਜ਼ਾਦੀ ਦੀ ਸ਼ਮਾਂ ਦੇ ਪਤੰਗਿਆਂ ਜਵਾਲਾ ਦੁਆਲੇ ਝੁਅਟ ਪਾ ਦਿਤਾ। ਕੂਕੇ ਗੱਜਣ ਲਗੇ; 'ਨੱਸੇ ਜ਼ਾਣ ਫਰੰਗੀ ਹੁਣ ਕੀ ਵੇਖ ਨੇ ? ਦਿਨ ਤੇ ਰਹਿ ਗਏ ਥੋੜੇ ਹੁਣ ਕੀ ਵੇਖਨੇ ?" ਸਤਿਗੁਰੂ ਪ੍ਰਤਾਪ ਸਿੰਘ ਜੀ ਵਤਨ ਪ੍ਰਸਤ ਖਿਡਾ-ਰੀਆਂ ਦੀ ਟੀਮ ਅੰਦਰ ਲਹੂ ਉਬਾਲ ਖਾਣ ਲਗਾ। ਮਹਾਤਮਾ ਗਾਂਧੀ ਦੇ ਜੇਲ ਭਰੋ ਨਾਅਰਿਆਂ ਦਾ ਭਰਵਾਂ ਉਤਰ ਦਿਤਾ, ਉਸ ਮਹਿਮ ਤੇ ਸੰਤ ਮੰਗਲ ਸਿੰਘ ਜੀ, ਸ੍ਰੀ ਆਲਿਮ ਜੀ, ਚਕਰਵਰਤੀ ਜੀ, ਟਹਿਲ ਸਿੰਘ ਸੱਦੋ-ਵਾਲ, ਸੰਤ ਅਣਖਾ ਸਿੰਘ ਜੀ ਤੂਫਾਨੀ ਦੌਰੇ ਸ਼ੁਰੂ ਕਰ ਦਿਤੇ।

## ਸੰਤ ਮੰਗਲ ਸਿੰਘ ਜੀ ਦੀ ਤਕਰੀਰ ਦਾ ਨਮੂਨਾ

'ਸੁਣੋ ਉਇ ਅੰਨਿਓ ਲੋਕੋ ! ਤੁਹਾਡੇ ਦੇਸ਼ ਤੇ ਸ਼ੇਰਾਂ ਬਘਿਆੜਾਂ ਹੱਲਾ ਬੋਲਿਆ ਹੋਇਆ ਹੈ। ਉਹ ਪਾੜ ਪਾੜ ਖਾ ਰਹੇ ਹਨ। ਤੁਹਾਡਾ ਲਹੂ ਪੀ ਰਹੇ ਹਨ, ਤੁਹਾਡਾ ਮਾਸ ਇੱਲਾਂ ਗਿਰਜਾਂ ਵਾਂਗੂ ਨੋਚ ਰਹੇ ਹਨ, ਤੁਹਾਡੇ ਸਿਰ ਤੇ ਜੂੰ ਨਹੀਂ ਸਰਕਦੀ। ਤੁਸੀਂ ਜਿਉਂਦੇ ਹੋ ? ਤੁਹਾਡੇ ਨਾਲੋਂ ਉਹ ਹਜਾਰ ਗੁਣਾਂ ਚੰਗੇ ਜਿਹੜੇ ਕਬਰਾਂ ਵਿੱਚ ਪਲਸੇਟੇ ਮਾਰ ਰਹੇ ਹਨ। ਉਹ ਤੁਹਾਡੇ ਵਾਂਗੂ ਬੇ-ਗੈਰਤਿਆਂ ਨਿਆਈ ਦਿਨ ਪੂਰੇ ਨਹੀਂ ਕਰ ਰਹੇ। ਤੁਹਾਨੂੰ ਸ਼ਰਮ ਨਾ ਹਯਾ। ਤੁਹਾਡੇ ਬੱਚੇ ਨੰਗੇ, ਉਨ੍ਹਾਂ ਗਲੀਂ ਛੱਜ ੨ ਲੀਰਾਂ। ਸਰਦੀ ਹੋਵੇ ਜਾ ਗਰਮੀ, ਉਹ ਨੰਗ-ਮੁਨੰਗੇ ਢਿੱਡ ਵਜਾਂਦੇ ਫਿਰਨ। ਇਨ੍ਹਾਂ ਗੋਰਿਆਂ ਨੇ ਸੱਤਾਂ ਸਮੰਦਰਾਂ ਤੋਂ ਆਕੇ ਤੁਹਾਨੂੰ ਗੁਲਾਮ ਬਣਾਇਆ। ਇਸ ਦੇਸ਼ ਨੂੰ ਦੋਹੀ-ਦੋਹੀ ਹੱਥੀ ਲੁੱਟ ਰਹੇ ਹਨ। ਇਨ੍ਹਾਂ ਨੇ ਭਾਰਤੀ ਜੁਲਾਹਿਆਂ ਦੇ ਹੱਥ ਵੱਢ ਦਿਤੇ, ਕਾਰੀਗਰਾਂ ਨੂੰ ਨਪੁੰਨਸਿਕ ਬਣਾ ਦਿਤਾ। ਭਾਰਤ ਨੂੰ ਮੰਡੀ ਬਣਾਇਆ। ਤੁਹਾਡੀ ਕਪਾਹ ਮਣਾਂ ਦੇ ਭਾਅ ਲੈਂਦੇ ਹਨ ਅਤੇ ਗਜਾਂ ਵਿਚ ਕੱਪੜਾ ਦੇਂਦੇ ਹਨ। ਤੁਹਾਡੀ ਕਣਕ ਤੋਂ ਬਿਸਕੁਟ ਬਣਾਕੇ ਆਪ ਖਾਂਦੇ ਹਨ ਪਰ ਤੁਹਾਨੂੰ ਸੁੱਕੀਆਂ ਰੋਟੀਆ ਆਚਾਰ ਜਾਂ ਗੰਡੇ ਨਾਲ। ਭਾਰਤ ਦੇ ਵੈਦਾਂ

ਤੋਂ ਨਫਰਤ, ਪਰ ਵਲੈਤੀ ਗੋਲੀਆਂ ਦੀ ਭਰਮਾਰ। ਸਾਨੂੰ ਉਹ ਵਿਦਿਆ ਦਿਤੀ ਜਾਂਦੀ ਏ, ਜਿਸ ਨਾਲ ਬੀ. ਏ. ਬੇਵਕੂਫ ਬਣਨ। ਖਲੋਕੇ ਮੂਤਰਨ ਚੂਲਿਆਂ ਵਿਚ ਹੱਗਣ ਤੇ ਗੋਰਿਆਂ ਦੇ ਦਫਤਰਾਂ ਵਿਚ ਬਾਬੂ ਬਣਨ। ਗੋਰਾਂ ੭੦% ਦੇਸੀ ੧੯% ਕੰਮ ਭਾਰਤੀ ਕਰਨ ਮਲਾਈਆਂ ਉਹ ਖਾਣ। ਖਾਣ ਪੀਣ ਨੂੰ ਬਾਂਦਰੀ ਡੰਡੇ ਖਾਣ ਨੂੰ ਰਿੱਛ। ਤੁਸੀਂ ਦਿਨ ਰਾਤ ਲਹੂ ਪਸੀਨਾ ਇਕ ਕਰੋ। ਮਿੱਟੀ ਨਾਲ ਮਿੱਟੀ ਹੋਵੋ, ਡੰਗਰਾਂ ਵਾਂਗੂ ਜੁਟੇ ਰਹੋ। ਖਾਣ ਨਾ ਪੀਣ, ਜਿਊਂਦਿਆਂ ਵਿਚ ਨਾ ਮੁਰਦਿਆਂ ਵਿਚ। ਤੁਸੀਂ ਵਿਚ ਵਿਚਾਲੇ ਲਟਕਦੇ ਹੋ।

ਤੁਹਾਨੂੰ ਸਿਰ ਲੁਕਾਣ ਲਈ ਕੱਖਾਂ ਦੀ ਕੁੱਲੀ, ਗੋਰਿਆਂ ਵਾਸਤੇ ਬੱਗਲੇ। ਸਾਰਾ ਸਾਲ ਕਮਾਈ ਕਰੋ ਅੰਤ ਗੋਰਿਆਂ ਦੇ ਢਿੱਡੀ। ਨਾਲੇ ਤੁਹਾਡਾ ਲਹੂ ਪੀਣ ਨਾਲੇ ਬੇਇਜਤੀ ਕਰਨ। ਗੋਰਿਆਂ ਦੇ ਕੁੱਤਿਆਂ ਨੂੰ ਵੀ ਬਿਸਕੁਟ ਅਤੇ ਚੜ੍ਹਨ ਲਈ ਕਾਰਾਂ। ਸਾਡੇ ਵਾਸਤੇ ਕਾਲੇ ਕੋਹ ਤੇ ਲੰਮੇ ਪੈਂਡੇ। ਗੋਰਿਆਂ ਦੀਆਂ ਰੇਲਾਂ ਗੋਰੀਆਂ, ਕਾਲਿਆਂ ਵਾਸਤੇ ਰੇਲਾਂ ਵੀ ਕਾਲੀਆਂ। ਉਨ੍ਹਾਂ ਵਾਸਤੇ ਫਸਟ ਸੈਕਿੰਡ ਕਲਾਸ ਡੱਬੇ, ਤੁਸੀਂ ਖੱਚਰ ਪਾਤੀਆਂ ਵਾਂਗੂ ਮਾਲ ਗੱਡੀਆਂ ਵਰਗੇ ਡੱਬਿਆਂ ਵਿਚ। ਜਿਹੜੇ ਹੋਟਲਾਂ ਵਿਚ ਉਹ ਰਹਿਣ, ਉਸ ਵਿਚ ਕਾਲੇ ਆਦਮੀ ਤੇ ਕੁੱਤੇ ਦਾਖਲ ਨਹੀਂ ਹੋ ਸਕਦੇ।

ਤੁਸੀਂ ਸ਼ਰਮ ਕਰੋ। ਚੱਪਣੀ ਵਿਚ ਪਾਣੀ ਪਾ ਡੁੱਬ ਮਰੋ। ਇਨ੍ਹਾਂ ਨੂੰ ਕੱਢਣ ਦਾ ਇਕੋ ਇਕ ਇਲਾਜ ਹੈ, ਇਨ੍ਹਾਂ ਦੇ ਹਰ ਅਦਾਰੇ ਦਾ ਬਾਈ-ਕਾਟ ਕਰੋ। ਬੱਚਿਆਂ ਨੂੰ ਇਨ੍ਹਾਂ ਦੇ ਸਕੂਲਾਂ ਵਿਚ ਨਾ ਪੜ੍ਹਾਉ। ਇਨ੍ਹਾਂ ਦੀਆਂ ਕਚਹਿਰੀਆਂ ਤੇ ਨਾ ਚੜ੍ਹੋ, ਇਨ੍ਹਾਂ ਦਾ ਕਪੜਾ ਨਾ ਪਾਉ, ਘਰ ਦਾ ਮੋਟਾ ਖਦਰ ਪਾਓ। ਇਨ੍ਹਾਂ ਦੀ ਖੰਡ ਨਾ ਵਰਤੋ। ਘਰ ਦਾ ਗੁੜ-ਸ਼ਕਰ ਵਰਤੋ, ਇਨ੍ਹਾਂ ਨੂੰ ਮਾਮਲਾ ਨਾ ਦਿਓ। ਸਭ ਰਲ ਕੇ ਰਹੋ। ਤੁਹਾਨੂੰ ਹਿੰਦੂ ਵੱਡ ਨਹੀਂ ਖਾਂਦੇ, ਤੁਹਾਨੂੰ ਮੁਸਲਮਾਨ ਹਲਾਲ ਨਹੀਂ ਕਰਦੇ। ਤੁਸੀਂ ਇਕ ਰਹੋ। ਮੁਸਲਮਾਨ ਦੇ ਮੁੜ੍ਹਕੇ ਦੀ ਥਾਂ, ਹਿੰਦੂ ਲਹੂ ਡੋਲੇ, ਇਸੇ ਤਰਾਂ

ਸਿੱਖ ਨੂੰ ਕੰਢਾ ਚੁੱਭੇ, ਪੀੜ ਮੁਸਲਮਾਨ ਨੂੰ ਹੋਵੇ। ਸਭ ਦੁੱਖਾਂ ਦਾ ਇੱਕੋ ਇਲਾਜ ਹੈ, ਇਨ੍ਹਾਂ ਬਿਲਿਆਂ ਨੂੰ ਦੇਸ਼ੋਂ ਕੱਢੋ। ਦੇਸ਼ ਦੀ ਆਜਾਦੀ ਨਾਲ ਸਾਰੇ ਸੁੱਖ ਆ ਜਾਣਗੇ।

੧੯੩੦ ਵਿਚ ਕਾਂਗਰਸ ਗੈਰ ਕਾਨੂੰਨੀ ਜਮਾਤ ਕਰਾਰ ਦਿਤੀ ਗਈ ਤਾਂ ਨਾਮਧਾਰੀਆਂ ਆਜਾਦੀ ਦੇ ਝੰਡੇ ਨੂੰ ਉੱਚਾ ਚੁੱਕ ਲਿਆ। ਮਹਾ-ਰਾਜ ਨਿਹਾਲ ਸਿੰਘ, ਪੰਡਿਤ ਮਨਸ਼ਾ ਸਿੰਘ, ਸੰਤ ਮੰਗਲ ਸਿੰਘ, ਨਿਧਾਨ ਸਿੰਘ ਆਲਿਮ, ਅਲਖਾ ਸਿੰਘ, ਉਦਮ ਸਿੰਘ ਮੱਕੀ,ਟਹਿਲ ਸਿੰਘ,ਗੁਰਬਖਸ਼ ਸਿੰਘ ਚਾਟੀ ਵਿੰਡ, ਭਰੋਸਾ ਸਿੰਘ ਉਘੀਆਂ ਹਸਤੀਆਂ ਤੋਂ ਛੁੱਟ ਅਨੇਕਾਂ ਆਜਾਦੀ ਹਵਨ ਕੁੰਡ ਵਿਚ ਅਹੂਤੀ ਪਾਈ। ਮਹਾਰਾਜ ਨਿਹਾਲ ਸਿੰਘ ਅਤੇ ਪੰਡਿਤ ਮਨਸ਼ਾ ਸਿੰਘ ਨੂੰ ਵਾਰ ਕਾਊਂਸਲ ਡਿਕਟੇਟਰੀ ਦਾ ਔਹੁਦਾ ਸੰਭਾਲਿ-ਆਂ ਗਿਆ। ਇਨ੍ਹਾਂ ਨੂੰ ਦਸ ਦਸ ਸਾਲ ਕੈਦ ਹੋਈ ਤੇ ਮੁਲਤਾਨ ਜੇਲ ਵਿਚ ਬੰਦ ਕੀਤਾ ਗਿਆ।

## ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਾਜਨੀਤੀ ਵਜੋਂ ਲੇਫਟੀਨੈਂਟ ਤੇ ਹੋਰ ਕਰਮਚਾਰੀ

... ਮਹਾਰਾਜ ਗੁਰਦਿਆਲ ਸਿੰਘ ਅਣਥਕ ਵਰਕਰ ਸਨ। ਆਪ ਲਗਾਤਾਰ ਕਈ ਕਈ ਘੰਟੇ ਪੜ੍ਹਦੇ ਤੇ ਲਿਖਦੇ ਤੇ ਮੁੜ ਬੋਲਦੇ। ਸ੍ਰੋਤੇ ਬੁਤ ਬਣ ਸੁਣਦੇ। ਇੱਕ ਸਮੇਂ ਬੀਬੀ ਸਤਵੰਤ ਕੌਰ ਦੁਧ ਲੈ ਹਾਜਰ ਹੋਏ। ਮਹਾਰਾਜ ਜੀ ਲਿਖ ਰਹੇ ਸਨ। ਇੱਕ ਝਾਤ ਪਾਈ ਤੇ ਕਿਹਾ ਠਹਿਰੋ, ਬੇਬੇ ਜੀ ਖੜੇ ਰਹੋ, ਪੂਰਾ ਘੰਟਾ। ਜਦ ਲੇਖ ਮੁਕਿਆਂ ਤਾਂ ਨਜਰ ਉਤਾਂ ਕੀਤੀ ਤਾਂ ਮਹਿਲਾਂ ਨੂੰ ਖੜਾ ਵੇਖਿਆਂ ਤੇ ਇਤਨਾਂ ਕਿਹਾ, ਮਾਫ ਕਰਨਾ ਏਨੇ ਚਿਰ ਖੜੇ ਰਹੇ। ਆਪ ਨੂੰ ਕੰਮ ਕਰਦਿਆਂ ਟੀ. ਬੀ, ਹੋ ਗਈ ਤੇ ਜਵਾਨੀ ਵਿਚ ਆਜਾਦੀ ਦੀਆਂ ਸੱਧਰਾਂ ਲੈ ਚੜ ਗਏ।

... ਮਹਾਰਾਜ ਨਿਹਾਲ ਸਿੰਘ ਜੀ ਸਰਗਰਮ ਵਰਕਰ ਸਨ ਤੇ ਦੇਸ਼

ਆਜ਼ਾਦੀ ਬਿਨਾਂ ਕੁਝ ਸੁਝਦਾ ਨਹੀਂ ਸੀ ਆਪ ਸ੍ਰਾਬ ਦੀ ਦੁਕਾਨ ਦੀ ਪਿਕ-ਟੇਗ ਕਰਦੇ ੬ ਮਹੀਨੇ ਗੁਜਰਾਤ ਜ਼ੇਲ ਵਿਚ ਕੈਦ ਹੋਏ।

... ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਖਿੜਿਆ ਮੱਥਾ ਜੇਲ ਦੇ ਪੰਛੀ ਬਣ ਗਏ, ਲਗ ਪਗ ੧੦ ਸਾਲ ਜੇਲ ਯਾਤਰ ਕੀਤੀ।

... ਸੰਤ ਮਨਸ਼ਾ ਸਿੰਘ ਪਰਲੇ ਦਰਜੇ ਦੇ ਵਿਦਵਾਨ ਤੇ ਦੇਸ਼ ਭਗਤ ਵਾਰ ਕੌਂਸਿਲ ਦੇ ਡਿਕਟੇਟਰ ਬਣੇ ਅਤੇ ੪ ਸਾਲ ਤੇ ਦੂਸਰੀ ਵੇਰ ੩ ਸਾਲ ਕੈਦ ਹੋਏ, ਲਾਹੌਰ ਤੇ ਮੁਲਤਾਨ ਜੇਲ ਵਿਚ ਸਜਾ ਭੁਗਤੀ। ਆਜ਼ਾਦੀ ਪ੍ਰਾਪਤੀ ਉਪ੍ਰੰਤ ਸ੍ਰ: ਪ੍ਰਤਾਪ ਸਿੰਘ ਕੈਰੋਂ ਪੈਨਸਿਲ ਦੀ ਪੇਸ਼ਕਸ਼ ਕੀਤੀ ਤਾਂ ਕਿਹਾ ਸ੍ਰਦਾਰਾ ਕੁਰਬਾਨੀਆਂ ਦੇ ਪੈਸੇ ਨਹੀਂ ਵਟਣੇ, ਛਕਣ ਛਕਾਣ ਨੂੰ ਸਤਿਗੁਰੂ ਜੀ ਪਾਸੋਂ ਬਹੁਤ ਕੁਝ ਮਿਲ ਜਾਂਦਾ ਹੈ।

... ਸ੍ਰੀ ਨਰਾਇਣ ਸਿੰਘ ਭੰਬੇ ਖੁਰਦ ਜਿਲਾ ਲਾਹੌਰ ਨਿਮਕ ਕਾਨੂੰਨ ਤੋੜਨ ਬਦਲੇ ਦੋ ਮਹੀਨੇ ੧੯੩੦ ਵਿਚ ਲਾਲਾ ਲਾਜਪਤ ਰਾਏ ਜੀ ਨਾਲ ਸੇਵਾ ਕਰਦਿਆਂ ਕੈਦ ਤੇ ਜੁਰਮਾਨਾ ਭੁਗਤਿਆਂ,ਸਾਈ ਕਮਿਸ਼ਨ ਦੀ ਆਮਦ ਤੇ ਕਾਲੇ ਝੰਡਿਆਂ ਨਾਲ ਸੁਵਾਗਤ ਕਰਦਿਆਂ, ਡਾਂਗਾਂ ਖਾਦੀਆਂ ਤੇ ਜਖਮੀ ਹੋਏ। ਇਕ ਸਮੇਂ ੨ ਸਾਲ ਕੈਦ ਤੇ ਮਕਾਨ ਦੀ ਨੀਲਾਮੀ ਹੋਈ।

... ਵਸਾਵਾ ਸਿੰਘ ਤੇ ਲਾਲ ਸਿੰਘ ਸਿਆੜ ਆਏ ਗਏ ਦੇਸ਼ ਭਗਤਾਂ ਨੂੰ ਜਲ ਪ੍ਰਸ਼ਾਦ ਛਕਾਇਆ ਕਰਦੇ, ਉਨ੍ਹਾਂ ਨੂੰ ਇਸ ਸੇਵਾ ਬਦਲੇ ਦੋ ਦੋ ਸਾਲ ਕੈਦ ਭੁਗਤੀ।

... ਸੰਤ ਭਰੋਸਾ ਸਿੰਘ ਕੀਰਤਨੀਆਂ, ਸ਼ਬਦ ਦਾ ਆਸ਼ਿਕ ਤੇ ਵਤਨ ਪ੍ਰਸਤ ਹਕੂਮਤ ਵਿਰੁਧ ਕਰੜਾ ਬੋਲਦਾ ਤੇ ਸੁੱਤਿਆਂ ਨੂੰ ਕੁਰਬਾਨੀ ਵਾਸਤੇ ਤਿਆਰ ਕਰਦਾ। ਆਨਰੇਰੀ ਮੈਜਿਸਟਰੇਟ ਮਾਨਾਂ ਵਾਲ ਦੇ ਸ੍ਰ. ਨੌ ਨਿਹਾਲ ਸਿੰਘ ਨੇ ਕੁਝ ਵਿਚੋਲੇ ਭੇਜ ਸ੍ਰਕਾਰ ਵਿਰੁਧ ਬੋਲਣੋਂ ਰੋਕਿਆ, ਪਰ ਇਸ਼ਕ ਜਿਨਾਂ ਦੇ ਹੱਡੀ ਰਚਿਆ, ਉਹ ਕਦ ਬਾਜ ਆਉਂਦੇ ਹਨ। ਆਖਰ ਸੰਤਾਂ

ਦੀ ਪੇਸ਼ੀ ਹੋਈ ਤਾਂ ਸੰਤਾਂ ਕਚਹਿਰੀ ਵਿਚ ਥਾਂ ਪਤਾ ਦਸਿਆ, ਨਾਮ-ਭਰੋਸਾ ਸਿੰਘ, ਪਿਤਾ ਸਤਿਗੁਰੂ ਰਾਮ ਸਿੰਘ ਪਿੰਡ ਸਾਰੀ ਸ੍ਰਿਸ਼ਟੀ ਬ੍ਰਹਿਮੰਡ। ਇਨ੍ਹਾਂ ਨੂੰ ਦੋ ਸਾਲ ਕੈਦ ਹੋਈ।

... ਭਾਈ ਬਿਸ਼ਨ ਸਿੰਘ ਸਰਾਫ ਲਾਹਰ ਦੇ ਪ੍ਰਸਿਧ ਕਾਰੀਗਰ ਸਨ। ਮਹਾਰਾਜਾ ਰਣਜੀਤ ਸਿੰਘ ਸਮੇਂ ਸ਼ਾਹੀ ਖਾਨਦਾਨ ਦੇ ਗਹਿਣੇ ਬਨਾਣੇ ਤਾਜ ਘੜਨ ਦਾ ਮਾਹਿਰ ਸੀ। ਚੰਗਾ ਸਰਦਾ ਪੁਜਦਾ। ਇਹ ਕੂਕਾ ਸਜ ਗਿਆ। ਦੇਸ਼ ਭਗਤੀ ਦਾ ਰੰਗ ਚੜ ਗਿਆ। ਡੀ. ਸੀ. ਲਾਹੌਰ ਨੇ ਬੁਲਾ-ਇਆ ਤੇ ਸਹਿਨਸ਼ਾਹ ਹਿੰਦ ਦੇ ਤਾਜ ਘੜਨ ਵਾਸਤੇ ਕਿਹਾ, ਪਰ ਬਿਸ਼ਨ ਸਿੰਘ ਕੋਰਾ ਜਵਾਬ ਦਿਤਾ ਕਿ ਮੈਂ ਗੋਰਿਆਂ ਵਾਸਤੇ ਕੋਈ ਕੰਮ ਕਰਨ ਨੂੰ ਤਿਆਰ ਨਹੀਂ ਉਸਦੇ ਇਨਕਾਰ ਤੇ ਉਸ ਤੇ ਸਿੱਕੇ ਬਨਾਣ ਦਾ ਝੂਠਾ ਮੁਕੱ-ਦਮਾ ਬਣਾ ਦਿਤਾ। ਮੈਜਿਸਟਰੇਟ ਨੇ ਕਚਹਿਰੀ ਵਿਚ ਪੁਛਿਆ, ਤੇਰਾ ਗੁਰੂ ਕੌਣ ਹੈ ? ਤਾਂ ਬਿਸ਼ਨ ਸਿੰਘ ਨੇ ਉਤਰ ਦਿਤਾ-ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਕੂਮਤ ਦੇ ਰੁਅਬ ਵਿਚ, ਮੈਜ਼ਿਸਟਰੇਟ ਕੁਝ ਸਤਿਗੁਰੂ ਜੀ ਦੀ ਸ਼ਾਨ ਵਿਰੁਧ ਊਲ ਜਲੂਲ ਬਕਿਆ। ਸਿੰਘ ਤੁਰਕੀ ਬੁਤਰਕੀ ਜਵਾਬ ਦਿਤਾ। ਜਮਾਨਤ ਤੇ ਰਿਹਾ ਹੋ ਘਰ ਆਇਆ। ਅਗਲੀ ਪੇਸ਼ੀ ਤੇ ਮੁਤਹਿਰਾ ਘਰੋਂ ਲੈ ਗਿਆ ਜਾਂਦਿਆਂ ਈ ਇਕ ਜੜ ਦਿਤਾ। ਬਸ ਉਸੇ ਵੇਲੇ ਮੈਜਿਸਟਰੇਟ ਵਲੋਂ ਘੋਗਾ ਚਿਤ ਹੋ ਗਿਆ,ਸੂਰਮਾ ਡਟਿਆ ਰਿਹਾ। ਹੁਣ ਉਸਤੇ ਕਤਲ ਦਾ ਕੇਸ ਬਣ ਗਿਆ, ਇਸ ਅਣਖੀਏ ਨੂੰ ਫਾਂਸੀ ਦੀ ਸਜਾ ਹੋ ਗਈ, ਉਹ ਹਸਦਿਆ ੨ ਫਾਂਸੀ ਦੇ ਤਖਤੇ ਤੇ ਝੂਲਿਆ। ਉਸਦੀ ਮਾਤਾ ਨੇ ਘਰ ਨੂੰ ਨਾਮਧਾਰੀਆਂ ਨੂੰ ਸੌਂਪ ਦਿਤਾ ਤੇ ਧਰਮਸ਼ਾਲਾ ਵਿਚ ਬਦਲ ਦਿਤਾ। ਇਹ ਜਗਾਂ ਮੋਤੀ ਬਾਜਾਰ ਲਾਹੌਰ ਵਿਚ ਹੈ। ਜਸ ਜੀਵਨ॥ ੨੯੯

... ਊਧਮ ਸਿੰਘ ਪਿੰਡ ਮਖੀ ਦੇਸ਼ ਭਗਤਾਂ ਨਾਲ ਰਲ ਸੇਵਾ ਕਰਦਾ ਘਰ ਵਲੋਂ ਅਵੇਸਲਾ, ਸ਼ਰੀਕਾਂ ਹਵੇਲੀ ਤੇ ਕਬਜਾ ਕਰਲਿਆ, ਉਸਦੀ ਸਿਖਣੀ ਕਿਸ਼ਨ ਕੌਰ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ, ਸੱਚੇ

ਪਾਤਸ਼ਾਹ ਸੰਤ ਘਰ ਦਾ ਖਿਆਲ ਨਹੀਂ ਰਖਦੇ, ਉਹ ਦੇਸ਼ ਸੇਵਾ ਕਰਦੇ ਹਨ। ਸ੍ਰੀਕਾਂ ਸਭ ਕੁਝ ਸਾਂਭ ਲਿਆ ਹੈ। ਸੱਚੇ ਪਾਤਸ਼ਾਹ ਸ਼ਹੀਦਾਂ ਨੂੰ ਹੁਕਮ ਚਾੜ੍ਹਿਆ। ਉਹ ਲਗੇ ਰਾਖੀ ਕਰਨ। ਜਦ ਸ਼੍ਰਾਰਤੀ ਅੰਰਰ ਜਾਣ ਤਾਂ ਚੋਹਾ ਪਾਸਿਉਂ ਇੱਟਾਂ ਰੋੜਿਆਂ ਦੀ ਵਰਖਾ ਹੋਏ। ਅੰਤ ਕੰਨਾਂ ਨੂੰ ਹੱਥ ਲਾ ਮਕਾਨ ਛਡ ਗਏ। ਇਕ ਵੇਰ ਕੁਝ ਚੋਰ ਸੰਨ੍ਹ ਲਾਣ ਆਏ, ਅਗੋ ਚਿਟ ਕਪੜੀਆਂ ਪਹਿਰੇਦਾਰ ਖੂੰਡਾ ਹੱਥ ਫੜੀ ਵੇਖ ਵਾਪਸ ਮੁੜ ਗਏ। ਇਕ ਦੋ ਵੇਰ ਪ੍ਰਤਾਵਾਂ ਕੀਤਾ, ਪਰ ਪਹਿਰੇਦਾਰ ਹਾਜਰ ਨਜਰੀ ਆਏ, ਮੁੜ ਫੇਰਾ ਨਹੀਂ ਪਾਇਆ, ਇਸ ਮਾਈ ਦੇ ਲਾਲ ਲਗ ਭਗ ੪ ਸਾਲ ਤੇ ਕੁਝ ਮਹੀਨੇ ਲਾਹੌਰ, ਕਸੂਰ ਤੇ ਮੁਲਤਾਨ ਜੇਲ ਕਟੀ।

— ਮਿਹਰ ਸਿੰਘ ਜ਼ਿਆੜ ਧੜਲੇਦਾਰ ਪ੍ਰਚਾਰਕ ਸੀ। ਇਸ ਵਡੇ ਵਡੇ ਗੜ ਸਰ ਕੀਤੇ। ਜਦ ਸੁਭਾਸ਼ ਚੰਦਰ ਬੋਸ ਭੇਸ ਬਦਲ ਬਾਹਰ ਜਾ ਰਿਹਾ ਸੀ ਤਾਂ ਉਹ ਇਸ ਪਾਸ ਠਹਿਰਿਆ। ਇਸ ਮਾਈ ਦੇ ਲਾਲ ਕਰਜਾ ਚੁਕਕੇ ਰਾਹ ਦਾ ਖਰਚਾ ਦਿਤਾ।

— ਇਸ ਤਰ੍ਹਾਂ ਸੰਤ ਨਿਧਾਨ ਸਿੰਘ ਆਲਿਮ, ਇੰਦਰ ਸ੍ਰਿੰਘ ਚਕਰ ਵਰਤੀ, ਅਣਖਾ ਸਿੰਘ, ਟਹਿਲ ਸਿੰਘ, ਮਸਤਾਨ ਸਿੰਘ,ਪੰਡਿਤ ਅਮਰ ਸਿੰਘ ਮਾਸਟਰ ਗੁਰਬਖਸ਼ ਸਿੰਘ, ਰਤਨ ਸਿੰਘ ਕੂਕਾ, ਜ਼ੋਗ ਸਿੰਘ ਬਿਲਗਾ, ਮੂਲਾ ਸਿੰਘ ਡਫਰਕੇ,ਭਗਤ ਸਿੰਘ ਧਰਤੀ ਧਕੇਲ, ਹਰਨਾਮ ਸਿੰਘ ਰਾਗੀ ਚਵਿੰਡਾ ਲਾਲ ਸਿੰਘ ਭਾਈਕੋਟ, ਚਰਨ ਸਿੰਘ ਗਿਲ, ਡਾ. ਧਿਆਨ ਸਿੰਘ ਤੇ ਪ੍ਰੀਤਮ ਸਿੰਘ ਪੰਛੀ ਵਸ਼ੇਸ਼ ਵਰਕਰ ਸਨ।

(ਇਹ ਵਰਕਰਾਂ ਦੀ ਜਾਣਕਾਰੀ ਜਸ ਜੀਵਨ ਭਾਗ ਦੂਜੇ ਤੋਂ ਪ੍ਰਾਪਤ ਕੀਤੀ)

ਅੰਗਰੇਜ ਸ੍ਰੀ ਭੈਣੀ ਸਾਹਿਬ ਨੂੰ ਬਾਗੀਆਂ ਦੀ ਬਸਤੀ ਸਮਝਦਾ ਸੀ। ਤੇ ਹੈ ਵੀ ਠੀਕ। ਇਥੇ ਕੌਮੀ ਖਿਆਲਾਂ ਦੇ ਹਰ ਸੱਜਣ ਨੂੰ ਬਿਨਾਂ ਵਿਤਕ੍ਰਾ ਰੰਗ ਰੂਪ ਜਾਂ ਮਜ਼ਬ, ਜੀ ਆਇਆ ਆਖਿਆ ਜਾਂਦਾ ਸੀ ਅਤੇ

ਪੰਡਿਤ ਜਵਾਹਰ ਲਾਲ ਨਹਿਰੂ, ਡਾ; ਰਾਜਿੰਦਰ ਪ੍ਰਸ਼ਾਦ, ਕੇ. ਐਮ. ਮੁਨਸ਼ੀ, ਸੈਫੁਲਦੀਨ ਕਿਚਲੂ, ਸੋਹਣ ਸਿੰਘ ਜੋਸ਼ ਆਦਿ ਚੋਟੀ ਦੇ ਲੀਡਰ ਸਤਿਗੁਰੂ ਜੀ ਨਾਲ ਸਲਾਹ ਮਸ਼ਵਰਾ ਕਰਨ ਆਉਂਦੇ ਸਨ। ਹਰ ਬਾਗੀ ਨੂੰ ਇਥੇ ਆਸਰਾ ਮਿਲਦਾ ਸੀ। ਬਬਰਾਂ, ਕਿਰਤੀਆਂ, ਗਦਰੀਆਂ, ਖਿਲਾਫਤੀਆਂ ਨੂੰ ਮਾਤਾ ਜੀਵਨ ਕੌਰ ਦਾ ਪਿਆਰ ਪ੍ਰਾਪਤ ਸੀ। ਜਦ ਰਤਨ ਸਿੰਘ ਬੱਬਰ ਦੇ ਸ੍ਰੀ ਭੈਣੀ ਸਾਹਿਬ ਠਹਿਰਨ ਦੀ ਇਤਲਾ ਪੰਜਾਬ ਲਾਟ ਨੂੰ ਮਿਲੀ ਤਾਂ ਉਹ ਤਲਮਲਾ ਉਠਿਆ। ਜਦ ਸਤਿਗੁਰੂ ਜੀ ਨੂੰ ਪੰਜਾਬ ਲਾਟ ਰੇਸ ਕੋਰਸ ਵਿਚ ਲਾਹੌਰ ਮਿਲਿਆ, ਤਾਂ ਗਲੀਂ ਬਾਤੀਂ ਰਤਨ ਸਿੰਘ ਦੀ ਆਮਦ ਰੜਕਾਈ, ਕਿ ਭੈਣੀ ਸਾਹਿਬ ਸਰਕਾਰ ਦੇ ਵੈਰੀਆਂ ਤੇ ਬਾਗੀਆਂ ਨੂੰ ਪਨਾਹ ਮਿਲਦੀ ਹੈ, ਇਸ ਦਾ ਸਿੱਟਾ ਚੰਗਾ ਨਹੀਂ ਹੋ ਸਕਦਾ। ਤਾ ਸਤਿਗੁਰੂ ਜੀ ਬੜੀ ਨਿਰਭੈਤਾ ਨਾਲ ਕਹਿਆ, ਇਹ ਗੁਰੂ ਰਾਮ ਸਿੰਘ ਦਾ ਘਰ ਹੈ। ਇਥੋਂ ਸਭ ਨੂੰ ਪ੍ਰਸ਼ਾਦੇ ਦਾ ਹੁਕਮ ਹੈ। ਉਸ ਦੇ ਬਦਲੇ ਜੋ ਕੁਝ ਹੋਵੇ ਖਿੜੇ ਮੱਥੇ ਪ੍ਰਵਾਨ ਹੈ। ਇਹ ਸੁਣ ਪੰਜਾਬ ਲਾਟ ਬੜਾ ਦੁਖੀ ਹੋਇਆ, ਮਗਰ ਚੁੱਪ ਰਹਿਆ। ਇਸੇ ਤਰ੍ਹਾਂ ੧੯੩੯ ਵਿਚ ਪੰਡਿਤ ਨਹਿਰੂ ਜੀ ਦੀ ਆਮਦ ਦਾ ਜਿਕਰ ਹੋਇਆ ਤਾਂ ਸਤਿਗੁਰੂ ਜੀ ਬਚਨ ਕੀਤਾ, "ਉਹ ਵੀ ਦੇਸ਼ ਵਾਸਤੇ ਲੜਦੇ ਹਨ, ਨਾਮਧਾਰੀਏ ਵੀ ਲੜਦੇ ਆ ਰਹੇ ਹਨ, ਪੰਡਿਤ ਜੀ ਆਪਣਾ ਦੁਖ ਦੱਸਿਆ, ਅਸੀਂ ਆਪਣੀ ਵਿਥਿਆ ਸੁਣਾਈ ਹੋਰ ਕੁਝ ਨਹੀਂ।"

ਸੰਨ ੧੯੩੯ ਵਿਚ ਦੂਸਰਾ ਸੰਸਾਰ ਯੁੱਧ ਸ਼ੁਰੂ ਹੋਇਆ। ਕੂਕਿਆਂ ਘਰੀਂ ਘਿਉਂ ਦੇ ਦੀਵੇ ਬਲੇਕਿ ਅੰਗਰੇਜ ਦੇ ਬਿਸਤਰਾ ਗੋਲ ਹੋਣ ਦਾ ਸਮਾਂ ਆ ਪੁੱਜਾ ਹੈ। ਮਗਰ ਸ੍ਰਕਾਰੀ ਸ਼ਿਕਾਰੀ ਨਵੇਂ ਜਾਲ ਲੈ ਆ ਭੈਣੀ ਸਾਹਿਬ ਪੁਜੇ ਅਤੇ ਸਤਿਗੁਰਾਂ ਦੀ ਸੇਵਾ ਵਿਚ ਅਰਜ ਕੀਤੀ। ਪਰ ਸਤਿਗੁਰੂ ਜੀ ਫੁਰਮਾਇਆ, 'ਸਾਡੀ ਤੁਹਾਡੀ ਪੁਰਾਣੀ ਟੱਕਰ ਹੈ, ਤੁਸੀਂ ਸ੍ਰੀ ਭੈਣੀ ਸਾਹਿਬ ਦਾ ਅਪਮਾਨ ਕੀਤਾ। ਜਿਸਦਾ ਸਦਕਾ ਆਉਣ ਵਾਲੀਆਂ ਨਸਲਾਂ ਤੁਹਾਨੂੰ ਮਾਫ ਨਹੀਂ ਕਰਨਗੀਆਂ। ਦੇਸ਼ ਦੇ ਧਨ ਨੂੰ ਤੁਸੀਂ ਬਰਬਾਦ ਕਰ ਰਹੇ ਹੋ, ਤੁਸੀਂ ਸਾਥੋਂ ਕੀ ਆਸ ਰੱਖਦੇ ਹੋ। ਮੈਂ ਜਾਗੀਰਾਂ ਨੂੰ ਕੁਝ ਨਹੀਂ ਸਮਝਦਾ।

ਮਿਲਾਪ ਦੇ ੧੧ ਸਤੰਬਰ ੧੯੫੯ ਦੇ ਪਰਚੇ ਵਿਚ ਸ੍ਰੀ ਰਾਮ ਅਜਮਾਨੀ ਨੇ ਲਿਖਿਆ...... ਮਹਾਰਾਜ ਪ੍ਰਤਾਪ ਸਿੰਘ ਜੀ ਕਾਂਗਰਸ ਦੇ ਸਾਥ ਮਿਲ ਕਰ ਆਪਣੇ ਦੇਸ਼ ਵਾਸਤੇ ਬੇ-ਸ਼ੁਮਾਰ ਕੁਰਬਾਨੀਆਂ ਕੀਤੀਆਂ। ਸਵਾਮੀ ਦਯਾਨੰਦ ਦੇ ਆਰਯਾ ਸਮਾਜ ਅਤੇ ਗੁਰੂ ਰਾਮ ਸਿੰਘ ਜੀ ਦੀ ਨਾਮਧਾਰੀ ਤਹਿਰੀਕ, ਦੋ ਅਜਿਹੀਆਂ ਸਨ, ਜਿਨ੍ਹਾਂ ਦਾ ਅੰਗਰੇਜ਼ਾਂ ਨੂੰ ਪਤਾ ਸੀ। ਅੰਗਰੇਜ ਨੇ ਇਨ੍ਹਾਂ ਨੂੰ ਕੁਚਲਣ ਵਾਸਤੇ ਜਤਨ ਕੀਤੇ। ਤਸ਼ੱਦਦ, ਮੁਕੱਦਮੇ ਜੇਲ੍ਹਾਂ ਜਲਾਵਤਨੀ-ਆਂ, ਨਜ਼ਰ ਬੰਦੀਆਂ, ਗੋਲੀਆਂ, ਫਾਂਸੀਆਂ, ਇਨ੍ਹਾਂ ਜਾਨਾਂ ਵਾਰਨ ਵਾਲਿਆਂ ਦੇਸ਼ ਭਗਤਾਂ ਵਾਸਤੇ, ਪਰ ਉਹ ਰਾਹ ਰੋਕ ਨ ਸਕਿਆ। ਅਤੇ ਦੇਸ਼ ਭਗਤਾਂ ਦਾ ਇਹ ਆਜ਼ਾਦੀ ਦਾ ਕਾਫਲਾ ਅੱਗੇ ਵਧਦਾ ਹੀ ਗਿਆ।

ਇਸ ਜੰਗ ਸਮੇਂ ਮਹਾਤਮਾ ਗਾਂਧੀ 'ਕੁਇਟ ਇੰਡੀਆ' ਲਹਿਰ ਸ਼ੁਰੂ ਕੀਤੀ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ੧੯੪੨ ਵਿਚ ਹਿੰਦੂ ਸਿੱਖ ਅਤੇ ਹਿੰਦੂ ਮੁਸਲਿਮ ਮਿਲਾਪ ਕਾਨਫਰੰਸਾਂ ਸ੍ਰੀ ਭੈਣੀ ਸਾਹਿਬ ਰੱਚਕੇ ਦੇਸ਼ ਵਾਸੀਆਂ ਨੂੰ ਸਵੈਤੰਤਰਤਾ ਵਾਸਤੇ ਤਕੜੇ ਕੀਤਾ। ਤੇ ਇਸਦੇ ਨਾਲ ਹੀ ਦਿਨ ਰਾਤ ਅਰਦਾਸ ਕਰਦੇ 'ਹੇ ਅਕਾਲ ਪੁਰਖ ਗਊ ਗਰੀਬ ਦੀ ਰੱਖਿਆ ਕਰੋ। ਬੰਦੀ ਖਾਨਾ ਦੇ ਬੰਦ ਖਲਾਸ ਕਰੋ; ਮਹਾਂ ਮਲੇਛ ਦਾ ਨਾਸ਼ ਕਰੋ; ਕੋਈ ਦੁਖੀਆ ਨਾ ਰਹੇ।'

## ਬਦੇਸ਼ਾਂ ਵਿੱਚ ਸੰਗਰਸ਼

ਉਨ੍ਹਵੀਂ ਸਦੀ ਦੇ ਅੰਤਲੇ ਦਹਾਕੜਿਆਂ ਵਿਚ ਫਿੱਲੋਕੇ ਜਿਲਾ ਗੁਜਰਾਂਵਾਲਾ (ਪਾਕਿਸਤਾਨ) ਦਾ ਲੱਧਾ ਸਿੰਘ ਕਿਸਮਤ ਅਜਮਾਉਣ ਲਈ ਸਿਆਮ ਗਿਆ। ਸਾਧਾਂ ਫਕੀਰਾਂ ਦੇ ਬਚਨਾਂ ਰੰਗ ਲਿਆਂਦਾ, ਉਹ ਮਾਇਆ ਵਿਚ ਖੇਡਣ ਲੱਗੇ। ਉਨ੍ਹਾਂ ਨੂੰ ਵੇਖ ਹੋਰ ਵੀ ਬੰਕੋਕ ਗਏ। ਲੱਧਾ ਸਿੰਘ, ਭਗਵਾਨ ਸਿੰਘ, ਜੀ. ਐਸ. ਫੂਲਾ ਸਿੰਘ ਐਂਡ ਕੋ ਆਦਿ ਦੇ ਨਾਉ ਖਾਸ ਕਰਕੇ ਲਏ ਜਾ ਸਕਦੇ ਹਨ। ਇਹ ਸਿੰਘ ਕਿਰਤ ਵੀ ਕਰਦੇ ਅਤੇ ਭਜਨ ਬਾਣੀ ਵੀ ਨੇਮ ਨਾਲ। ਹੋਲੀ ਹੋਲੀ ਪੰਜਾਬੀਆਂ ਦੀ ਗਿਣਤੀ ਵਧ ਗਈ।

ਸਾਰੇ ਭਰਾਵਾਂ ਵਾਂਗੂ ਰਹਿੰਦੇ। ਪਰ ਇਸ਼ਕ ਜਿਨ੍ਹਾਂ ਦੇ ਹੱਡੀ ਰਚਿਆ। ਭਾਵੇ ਇਨ੍ਹਾਂ ਕੋਲ ਪੈਸਾ ਤਾਂ ਆ ਗਿਆ ਪਰ ਸਤਿਗੁਰੂ ਰਾਮ ਸਿੰਘ ਦੇ ਸਿਪਾਹੀਆਂ ਦੇ ਹਿਰਦਿਆਂ ਵਿਚ ਸਵੈਤੰਤਰਤਾ ਦੀ ਜੋਤ ਲੱਟ ਲੱਟ ਜਗਦੀ ਸੀ। ਜਦ ਇਕੱਠੇ ਹੋ ਕੇ ਬਹਿੰਦੇ ਤਾਂ ਇਹੋ ਕਿੱਸੇ ਦੁਹਰਾਦੇ 'ਦੇਸ ਕਦ ਆਜਾਦ ਹੋਵੇਗਾ ? ਗਊ ਗਰੀਬ ਦੇ ਗਲੇ ਤੋਂ ਕਦ ਛੁਰੀ ਲਵੇਗੀ, ਤੇ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਕਦ ਹੋਣਗੇ ? ਜਦ ਕਦੇ ਕੌਮਾਂਤਰੀ ਹਿਲਜੁਲ ਹੁੰਦੀ ਤਾਂ ਇਹ ਆਪਣੇ ਸੁਪਨੇ ਸਾਕਾਰ ਹੁੰਦੇ ਵੇਖਦੇ।'

ਸੰਸਾਰ ਦਾ ਦੂਸਰਾ ਯੁੱਧ ੧੯੩੯ ਵਿਚ ਹੋਇਆ ਭਾਰਤ ਵਰਸ਼ ਦੀ ਆਜਾਦੀ ਦੇ ਘੁਲਾਟੀਏ ਦੋ ਹਿੱਸਿਆਂ ਵਿਚ ਵੰਡੇ ਗਏ, ਗਰਮ ਧੜਾ ਤੇ ਨਰਮ ਧੜਾ। ਗਰਮ ਧੜੇ ਦਾ ਮੁਖੀਆ ਸੁਭਾਸ਼ ਚੰਦਰ ਬੋਸ ਸੀ ਤੇ ਨਰਮ ਧੜੇ ਦਾ ਆਗੂ ਮਹਾਤਮਾ ਗਾਂਧੀ। ਸੁਭਾਸ਼ ਆਪਣੇ ਪ੍ਰੋਗਰਾਮ ਦੀ ਪੂਰਤੀ ਲਈ ਭੇਸ ਵਟਾਕੇ ਜਰਮਨੀ ਜਾ ਪੁਜਾ। ਤੇ ਬਰਲਨ ਰੇਡੀਉ ਤੋਂ ਅੰਗਰੇਜ਼ਾਂ ਵਿਰੁਧ ਧੂਆਂਧਾਰ ਤਕਰੀਰਾਂ ਕੀਤੀਆਂ। ਉਨ੍ਹੀ ਦਿਨੀ ਜੈਨਰਲ ਰੁਮੇਲ ਅਫਰੀਕਾ ਵਿਚ ਇਤਹਾਦੀਆਂ ਦੀਆਂ ਫੌਜਾਂ ਨੂੰ ਲਤਾੜਦਿਆਂ ਅਗੇ ਵਧ ਰਹਿਆ ਸੀ। ਤੇ ਪੂਰਬ ਵਲੋਂ ਜਪਾਨੀ ਤਾਬੜ ਤੋੜ ਹੱਲੇ ਕਰ ਰਹੇ ਸਨ। ਜਦ ਅੰਗਰੇਜ਼ਾਂ ਦਾ ਪ੍ਰਿੰਸ ਆਫ ਵੇਲਜ ਜਹਾਜ ਡੁਬਾ ਤਾਂ ਅੰਗਰੇਜ਼ਾਂ ਦੀ ਘਰੀਂ ਵੈਣ ਪੈਣੇ ਸ਼ੁਰੂ ਹੋ ਗਏ। ਪੂਰਬ ਵਲ ਭਾਰਤੀ ਜੰਗੀ ਕੈਦੀਆਂ ਦੀ ਗਿਣਤੀ ਵਧਨੀ ਸ਼ੁਰੂ ਹੋ ਗਈ। ਦੇਸ਼ ਤੋਂ ਬਾਹਰ ਦੇਸ਼ ਭਗਤਾਂ ਇਸ ਤੋਂ ਲਾਭ ਉਠਾਣਾ ਚਾਹਿਆ। ਸ੍ਰੀ ਰਾਸ ਬਿਹਾਰੀ ਘੋਸ ਪਹਿਲਾ Indian Independent League ਕਾਇਮ ਕੀਤੀ ਪਰ ਇਕਤਾਲੀ ਦੇ ਬਾਰਵੇ ਮਹੀਨੇ ਆਜਾਦ ਹਿੰਦ ਫੌਜ ਦੀ ਨੀਵ ਰੱਖੀ ਗਈ। ਜਿਹੜੇ ਸਿਪਾਹੀ ਬੰਦੀ ਹੋ ਇਧਰ ਆਉਂਦੇ ਦੇਸ਼ ਭਗਤਾਂ ਉਨ੍ਹਾਂ ਸਿਪਾਹੀਆਂ ਅੰਦਰ ਦੇਸ਼ ਆਜਾਦੀ ਦੀ ਰੂਹ ਫੂਕਣੀ ਸ਼ੁਰੂ ਕੀਤੀ। ਉਹ ਅੰਗਰੇਜ਼ਾਂ ਵਿਰੁਧ ਲੜਨ ਲਈ ਤਿਆਰ ਹੋ ਗਏ। ਪਰ ਜਦ ਸੁਭਾਸ਼ ਜਰਮਨੀ ਤੋਂ ਡੁਬਕਣੀ ਕਿਸ਼ਤੀ ਰਾਹੀਂ ਜਾਪਾਨ ਪੁੱਜਾ ਤੇ ਹਿੰਦੁਸਤਾਨੀਆਂ ਨੂੰ ਸੰਬੋਧਨ ਕਰਦਿਆਂ, ਭਾਰਤ ਦੀ ਆਜਾਦੀ

ਵਾਸਤੇ ਲਲਕਾਰਿਆ ਤਾਂ ਕੀ ਦੇਸ਼ ਕੀ ਦਦੇਸ਼ ਸਭ ਭਾਰਤੀਆਂ ਦੇ ਹੌਂਸਲੇ ਬਲੰਦ ਹੋ ਗਏ। ਜਦ ਉਹ ਭਾਰਤ ਮਾਂ ਦਾ ਲਾਲ ਬੰਕਾਕ ਪੁਜਾ ਤਾਂ ਹਿਦੁ-ਸਤਾਨੀਆਂ ਗਰਮ ਜੋਸ਼ੀ ਨਾਲ ਸੁਆਗਤ ਕੀਤਾ। ਜਦ ਉਸ ਨੇ ਆਪਣੇ ਆਲੇ ਦੁਆਲੇ ਸਿੱਧੀਆਂ ਪੱਗਾਂ ਨੂੰ ਵੇਖਿਆਂ ਤਾਂ ਕੂਕੇ ਬੀਰਾਂ ਦੀਆਂ ਘਾਲਾਂ ਘਾਲੀਆਂ ਦਾ ਨਕਸ਼ਾ ਸਾਹਮਣੇ ਆ ਗਿਆ। ਇਨ੍ਹਾਂ ਸਿਰ ਲੱਥ ਕੌਮ ਪ੍ਰਸਤ ਦੀ ਸਖਸੀਅਤ ਨੇ ਜਾਦੂ ਦਾ ਅਸਰ ਕੀਤਾ। ਉਸ ਨੂੰ ਆਪਣੇ ਸੁਪਨੇ ਸਾਕਾਰ ਹੁੰਦੇ ਵਿਖਾਈ ਦਿਤੇ ਅਤੇ ਦੇਸ਼ ਆਜਾਦੀ ਵਾਸਤੇ ਸੁਨਹਿਰੀ ਮੌਕਾ ਜਾਣਿਆ। ਸੇਠ ਗੁਰਬਖਸ਼ ਸਿੰਘ, ਸੇਠ ਤਰਲੋਕ ਸਿੰਘ, ਸੇਠ ਨਰੈਣ ਸਿੰਘ ਨਰੂਲਾ, ਸੰਤ ਈਸ਼ਰ ਸਿੰਘ ਦਲੇਰ ਆਦਿ।

ਉਸ ਨਾਲ ਘੁਲ ਮਿਲ ਗਏ। ਇਨ੍ਹਾਂ ਦਾ ਇਕ ਦੂਜੇ ਤੇ ਪਿਆਰ ਤੇ ਭਰੋਸਾ ਇਤਨਾ ਹੋ ਗਿਆ ਜ਼ਿਵੇਂ ਇਕ ਮਾਂ ਦੇ ਜਾਏ ਹੁੰਦੇ ਹਨ। ਦਿਲ ਦੀਆਂ ਲੈਂਦੇ ਤੇ ਦਿਲਦੀਆਂ ਦੇਂਦੇ।

ਬੋਸ ਦੇ ਆਉਣ ਤੇ ਬੰਕਾਕ ਵਿਚ ਭਾਰੀ ਜਲਸਾ ਹੋਇਆ। ਜਿਸ ਵਿਚ ਉਸਨੇ ਆਪਣਾ ਦਿਲ ਖੋਲ੍ਹਕੇ ਰੱਖ ਦਿਤਾ। ਇਸਦੀ ਵਲਵਲਾ ਅੰਗਰੇਜ ਤਕਰੀਰ ਨੇ ਸਭ ਨੂੰ ਕੀਲ ਲਿਆ। ਬੋਸ ਨੇ ਕਿਹਿਆ ਭਰਾਵੋ ! ਗੁਲਾਮੀ ਦਾ ਵੀ ਕੋਈ ਜੀਵਨ ਹੈ। ਤੁਸੀਂ ਦੋ ਸੌ ਸਾਲ ਤੋਂ ਦਾਸਤਾ ਦਾ ਜੀਵਨ ਬਤੀਤ ਕਰ ਰਹੇ ਹੋ। ਹੁਣ ਆਜਾਦੀ ਲੈਣ ਦਾ ਸੁਨਹਿਰੀ ਮੌਕਾ ਹੈ। ਜੇ ਵੇਲਾ ਖੁੰਝ ਗਿਆ ਤਾਂ ਹੱਥ ਨਹੀਂ ਆਉਂਦਾ। ਤੁਸੀਂ ਮੈਨੂੰ ਖ਼ੂਨ ਦਿਓ, ਮੈਂ ਤੁਹਾਨੂੰ ਆਜਾਦੀ ਦੇਵਾਂਗਾ। ਭਾਰਤ ਸਾਡਾ ਦੇਸ਼ ਹੈ। ਅੰਗਰੇਜ ਲੁਟੇਰੇ ਹਨ। ਉਹ ਦੇਸ਼ ਨੂੰ ਬੁਰੀ ਤਰ੍ਹਾਂ ਲੁਟ ਰਹੇ ਹਨ। ਸਮਾਂ ਬਿਲਕੁਲ ਅਨਕੂਲ ਹੈ । ਵੇਖਿਓ ਖੁੰਝ ਨਾ ਜਾਇਓ ! ਜਿਹੜਾ ਸਪਾਹੀ ਬਣ ਸਕਦਾ ਹੈ ਉਹ ਸਿਪਾਹੀ ਬਣੇ ! ਜਿਹੜਾ ਪੈਸਾ ਦੇ ਸਕਦਾ ਹੈ, ਪੈਸਾ ਦੇਵੇ। ਜਿਹੜਾ ਲਿਖ ਸਕਦਾ ਹੈ, ਉਹ ਲਿਖੇ ਸਾਰੇ ਬਰਾਬਰ ਹਨ। ਉਹ ਕੌਮ ਦੇ ਸਪੂਤ ਹਨ ! ਆਓ ਜਿਹੜਾ ਦੇਸ਼ ਦੀ ਖਾਤਰ ਜਾਨ ਵਾਰਨਾ ਚਾਹੁੰਦੇ ਹੈ ਉਹ ਪ੍ਰਣ

ਕਰੇ।' ਉਸ ਸਮੇਂ ਬਹੁਤ ਸਾਰੇ ਗਭਰੂਆਂ ਅੰਗਰੇਜ ਨਾਲ ਲੋਹਾ ਲੈਣ ਵਾਸਤੇ ਪ੍ਰਣ ਪੱਤਰ ਭਰ ਦਿਤੇ। ਜਦ ਬੋਸ ਨੇ ਜੈ ਹਿੰਦ ਦਾ ਨਾਰਾ ਲਾਇਆ ਤਾਂ ਅੱਗੋਂ ਭਰਵਾ ਹੁੰਗਾਰਾ ਮਿਲਿਆ ਅਤੇ ਆਕਾਸ਼ ਜੈ ਹਿੰਦ ਨਾਲ ਗੂੰਜ ਉਠਿਆ। ੨੧ ਅਕਤੂਬਰ ੧੯੪੩ ਵਿਚ ਆਜ਼ਾਦ ਹਿੰਦ ਆਰਜੀ ਸ੍ਰਕਾਰ ਦਾ ਐਲਾਨ ਕੀਤਾ ਗਿਆ। ਜਿਸਦਾ ਹੈਡਕੁਆਰਟਰ ਅੰਡੇਮਾਨ ਨੀਯਤ ਕੀਤਾ ਗਿਆ, ਜਿਸਦੇ ਪਹਿਲੇ ਪ੍ਰਧਾਨ ਮੰਤਰੀ ਤੇ ਕਮਾਂਡਰ-ਇਨ-ਚੀਫ ਸੁਭਾਸ਼ ਚੰਦਰ ਬੋਸ ਬਣੇ। ਏ. ਸੀ. ਚੇਟਰਜੀ ਖਜਾਨਾ ਮੰਤਰੀ, ਮੇਜਰ ਜੈਨਰਲ ਭੋਸਲੇ ਚੀਫ ਆਫ ਸਟਾਫ। ਜੈਨਰਲ ਸ਼ਾਹ ਨਵਾਜ, ਜੀ. ਐਸ. ਢਿੱਲੋਂ, ਪੀ. ਕੇ. ਸਹਿਗਲ ਵਿਚ ਫੌਜਾਂ ਦੀ ਕਮਾਨ ਵੰਡੀ ਗਈ। ਇਕ ਇਸਤਰੀ ਸੈਨਾ ਕਾਇਮ ਕੀਤੀ, ਜਿਸ ਦਾ ਨਾਉ ਰਾਣੀ ਝਾਂਸੀ ਰੈਜਮੈਂਟ ਰਖਿਆ ਤੇ ਉਸਦੀ ਕਮਾਨ ਲਕਸ਼ਮੀ ਬਾਈ ਨੂੰ ਸੰਭਾਲੀ ਗਈ। ਇਸ ਸ੍ਰਕਾਰ ਨੂੰ ਸਭ ਤੋਂ ਪਹਿਲਾਂ ਮਾਨਤਾ ਜਰਮਨੀ ਤੇ ਜਾਪਾਨ ਨੇ ਦਿਤੀ।

ਬੰਕਾਕ ਵਿਚ Independent League of Thailand ਕਾਇਮ ਸੀ, ਜਿਸਦੇ ਫੂਡ ਐਂਡ ਸਪਲਾਈ ਦੇ ਇਨਚਾਰਜ ਸੇਠ ਗੁਰਬਖਸ਼ ਸਿੰਘ,ਪ੍ਰਾਪਾਗੰਡਾ ਸੇਠ ਈਸ਼ਰ ਸਿੰਘ ਨਰੂਲਾ। ਇਸੇ ਤਰ੍ਹਾਂ ਬਾਲਕ ਸੈਨਾ ਵੀ ਖੜੀ ਕੀਤੀ ਗਈ, ਜਿਸਦੇ ਚੇਅਰਮੈਨ ਸੇਠ ਜਗਜੀਤ ਸਿੰਘ ਨਰੂਲਾ ਸਨ। ਇਹ ਸੈਨਾ ਗਲੀ ਬਾਜ਼ਾਰ ਮਾਰਚੰਗ ਕਰਦੀ ਤੇ ਗੀਤ ਗਾਂਦੀ ਲੋਕਾਂ ਅੰਦਰ ਉਤਸ਼ਾਹ ਭਰਦੀ ਇਹਨਾਂ ਗੀਤਾਂ ਵਿਚ ਇਕ ਗੀਤ ਇਹ ਸੀ :

ਦਿੱਲੀ ਦਿਲੀ ਜਾਵਾਂਗੇ ।
ਹਮ ਬਿਗੜੀ ਹਿੰਦ ਬਨਾਂਵੇਗੇ।
ਸੁਭਾਸ਼ ਦਾ ਯਹੀ ਕਹਿਣਾ ਹੈ।
ਹਮ ਦਿਲੀ ਜਾਕੀ ਰਹਿਣਾ ਹੈ।

ਸਾਰੇ ਮਹਿਕਮਿਆਂ ਆਪਣਾ ਆਪਣਾ ਕੰਮ ਅਰੰਭ ਦਿਤਾ ਆਜ਼ਾਦ

ਹਿੰਦ ਫੌਜ ਧੀਰੇ ਧੀਰੇ ਅਗ੍ਹਾਂ ਵਧਣ ਲਗੀ। ਇਧਰ ਦਿੱਲੀ ਚਲੋਂ, ਦਿਲੀ ਚਲੋਂ ਦੇ ਨਾਰ੍ਹਿਆਂ ਨਾਲ ਗਲੀ ਬਾਜ਼ਾਰ ਗੂੰਜਣ ਲੱਗੇ।

ਸੁਭਾਸ਼ ਬੋਸ ਦਾ ੨੧-੧-੪੩ ਨੂੰ ਜਨਮ ਦਿਨ ਮਨਾਇਆ ਗਿਆ ਤਾਂ ਭਾਰਤੀਆਂ ਇਸ ਨੂੰ ਸੋਨੇ ਨਾਲ ਤੋਲਣ ਦਾ ਪ੍ਰੋਗਰਾਮ ਬਣਾਇਆ। ਸਾਰੇ ਭਾਰਤੀਆਂ ਤਕੜਾ ਹੁੰਗਾਰਾ ਭਰਿਆ ਤੇ ਤਜੌਰੀਆਂ ਵਿਚੋਂ ਸੋਨਾ ਕੱਢ ਕੱਢ ਲਿਆਂਦਾ। ਇਸੇ ਤਰ੍ਹਾਂ ੧੯੪੪ ਵਾਲੇ ਜਨਮ ਦਿਨ ਤੇ ਸੋਨੇ ਦੇ ਬਰਾਬਰ ਦਾ ਪੈਸਾ ਇਕੱਤਰ ਕੀਤਾ ਗ਼ਿਆ ਅਤੇ ਆਜਾਦ ਹਿੰਦ ਸ੍ਰਕਾਰ ਨੂੰ ਪੇਸ਼ ਕੀਤਾ।

ਇਥੇ ਇਹ ਗੱਲ ਕਰਨੀ ਕੋਈ ਕੋੜੀ ਨਹੀਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਾਰ ਫੰਡ ਡੀ. ਸੀ. ਲੁਧਿਆਣਾ ਨੇ ਦੇਣ ਤੋਂ ਇਨ-ਕਾਰ ਕਰਕੇ ਜੰਗ ਦੀ ਸਹਾਇਤਾ ਦੀ ਵਿਰੋਧਤਾ ਕੀਤੀ ਤੇ ਸਿਆਮ ਵਿਚ ਉਨ੍ਹਾਂ ਦੇ ਸਿੱਖਾਂ ਦੇਸ਼ ਦੀ ਆਜ਼ਾਦੀ ਹਿੱਤ ਲੜਨ ਵਾਲੇ ਸਪਾਹੀਆਂ ਹਿਤ ਸੋਨਾ ਤੇ ਮਾਇਆ ਅਰਪਨ ਕਰਨ ਵਾਲਿਆਂ ਨਾਮਧਾਰੀਆਂ ਨੂੰ ਖੁਸ਼ੀਆਂ ਨਾਲ ਮਾਲਾ ਮਾਲ ਕੀਤਾ।

ਕਿਸਮਤ ਕੀ ਖ਼ੂਬੀ ਦੇਖੀਏ ਟੂਟੀ ਕਹਾਂ ਕਮੰਦ
ਦੋ ਚਾਰ ਹਾਥ ਜਬ ਲਬੇ ਬਾਮ ਰਹਿ ਗਿਆ

ਇਤਹਾਦੀ ਇਹ ਸਹਾਰ ਨਾ ਸਕੇ ਤੇ ਇਨਸਾਨੀਅਤ ਵਿਰੁਧ ਹੋਛੇ ਹਥਿਆਰਾਂ ਤੇ ਉੱਤਰ ਆਏ। ਅਮਰੀਕਾ ਨੇ ਜਾਪਾਨ ਦੇ ਹੀਰੋਸ਼ਾਮਾਂ ਤੇ ਨਾਗਾਸਾਕੀ ਤੇ ਐਟਮ ਬੰਬ ਸੁੱਟੇ ਮਨੁੱਖਤਾ ਤਰਾਹ ਤਰਾਹ ਕਰ ਉਠੀ। ਜਾਪਾਨ ਨੂੰ ਹਥਿਆਰ ਸੁਟਣੇ ਪਏ। ਆਜ਼ਾਦ ਹਿੰਦ ਫੌਜ ਵੀ ਹਥਿਆਰ ਸੁੱਟਣ ਤੇ ਮਜਬੂਰ ਹੋ ਗਈ। ਸੁਭਾਸ਼ ਚੰਦਰ ਭਾਰਤ ਮਾਂ ਦਾ ਲਾਲ ਇਹ ਬਰਦਾਸ਼ਤ ਨਾ ਕਰ ਸਕਿਆ ਤੇ ਟੋਕਿਉ ਜਾਂਦਾ ਜਾਂਦਾ ਹਵਾਈ ਹਾਦਸੇ ਦਾ ਸ਼ਿਕਾਰ ਹੋ ਗਿਆ। ਆਜ਼ਾਦੀ ਦੇ ਸੁਪਨੇ ਲੈਂਦਾ ਲੈਂਦਾ ਸ੍ਵੈਤੰਤਰਤਾ ਦੇ

ਹਵਨ ਕੁੰਡ ਵਿਚ ਪ੍ਰਾਣ ਅਹੁਤੀ ਪਾ ਗਿਆ।

ਆਜਾਦ ਹਿੰਦ ਫੌਜ ਦੇ ਸਿਪਾਹੀਆਂ ਨੂੰ ਜੇਲ੍ਹ ਵਿਚ ਡੱਕ ਦਿਤਾ ਗਿਆ ਤੇ ਉਨ੍ਹਾਂ ਵਿਰੁਧ ਬਗਾਵਤ ਦੇ ਮੁਕੱਦਮੇ ਖੜੇ ਕੀਤੇ ਗਏ। ਮੁਕੱਦਮੇ ਦੀ ਕਾਰਵਾਈ ਲਾਲ ਕਿਲੇ ਵਿਚ ਹੋਈ। ਸਾਰੇ ਦੇਸ਼ ਦੀਆਂ ਅੱਖਾਂ ਇਨ੍ਹਾਂ ਪ੍ਰਵਾਨਿਆਂ ਤੇ ਸਨ। ਸ੍ਰੀ ਭੋਲਾ ਭਾਈ ਡੇਸਾਈ, ਪੰਡਿਤ ਜਵਾਹਰ ਲਾਲ ਨਹਿਰੂ ਆਦਿ ਨੇ ਮੁਕੱਦਮੇ ਦੀ ਪੈਰਵੀ ਤੇ ਸਿੱਧ ਕਰ ਵਖਾਇਆ ਕਿ ਗੁਲਾਮ ਦੇਸ਼ ਦੇ ਲੋਕਾਂ ਨੂੰ ਆਪਣੀ ਧਰਤੀ ਤੇ ਸ੍ਰਕਾਰ ਬਣਾ ਕੇ ਬਦੇਸ਼ੀਆਂ ਵਿਰੁਧ ਲੜਨਾ ਕੋਈ ਜੁਰਮ ਨਹੀਂ। ਕੌਮਾਂਤਰੀ ਕਾਨੂੰਨ ਅਨੁਸਾਰ ਇਹ ਸਭ ਜਾਇਜ ਹੈ। ਇਨ੍ਹਾਂ ਦੇਸ਼ ਦੇ ਹਜਾਰਾਂ ਨੌਜਵਾਨਾਂ ਨੂੰ ਮੌਤ ਦੇ ਮੂੰਹ ਵਿਚ ਜਾਂਦਿਆਂ ਨੂੰ ਕੱਢਿਆ। ਉਨ੍ਹਾਂ ਦੀ ਰਿਹਾਈ ਤੇ ਸਾਰੇ ਦੇਸ਼ ਵਿਚ ਖੁਸ਼ੀਆਂ ਮਨਾਈਆਂ ਗਈਆਂ। ਜਦ ਇਹ ਘਰੀਂ ਪਰਤੇ ਤਾਂ ਇਨ੍ਹਾਂ ਸੂਰਬੀਰਾਂ ਦਾ ਨਿੱਘਾ ਸੁਆਗਤ ਕੀਤਾ। ਜਨਰਲ ਸ਼ਾਹ ਨਵਾਜ਼, ਜੀ. ਐਸ. ਢਿੱਲੋਂ, ਪੀ. ਕੇ. ਸਹਿਗਲ ਤੇ ਉਨ੍ਹਾਂ ਦੇ ਹੋਰ ਸਾਥੀ ਲਾਹੌਰ ਆਏ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਉਨ੍ਹਾਂ ਨੂੰ ਅਸ਼ੀਰਵਾਦ ਦੇਣ ਗਏ।

ਸੰਤ ਰਤਨ ਸਿੰਘ ਜੀ ਦੇ ਸ਼ਬਦਾ ਅਨੁਸਾਰ, ਸਤਿਗੁਰੂ ਜੀ ਉਨ੍ਹਾਂ ਨੂੰ ਆਪਣੀ ਕੋਠੀ ਬੁਲਾਕੇ ਬੜਾ ਪਿਆਰ ਬਖਸ਼ਿਆ ਉਸ ਸਮੇਂ ਇਨਾਂ ਨਾਲ ਹੱਥ ਮਿਲਾਉਣ ਨਾਲ ਵੀ ਅੰਗਰੇਜ ਦੇ ਤੈਸ ਨੂੰ ਸੱਦਾ ਦੇਣਾ ਸੀ, ਪਰ ਸਤਿਗੁਰੂ ਜੀ, ਲਾਲ ਸਿੰਘ ਡਰਾਈਵਰ ਨੂੰ ਕਹਿਆ, ਆਪਣੀ ਕਾਰ ਵਿਚ ਜਿਥੇ ਇਹ ਚਾਹੁਣ ਲੈ ਜਾ। ਜੀ. ਐਸ. ਢਿੱਲੋਂ ਦੀ ਦਾੜੀ ਕਤਰੀ ਹੋਈ ਸੀ ਤੇ ਉਹ ਸ਼ਰਮ ਮਸੂਸ ਕਰਦਾ ਸੀ। ਪਰ ਸਤਿਗੁਰੂ ਜੀ ਉਨ੍ਹਾਂ ਦੀ ਘਾਲਣਾ ਤੇ ਇਤਨੇ ਪ੍ਰਸੰਨ ਸਨ ਕਿ ਉਨ੍ਹਾਂ ਨੂੰ ਥਾਪੜ ਦੇਂਦਿਆ ਕਹਿਆ ਕਿ ਕੋਈ ਗੱਲ ਨਹੀਂ ਤੁਸੀਂ ਮੇਰੇ ਸੱਜੇ ਮੋਢੇ ਤੋਂ ਚੜੋ ਤੇ ਖੱਬਿਉਂ ਉਤਰੋਂ ਮੈਂ ਬੜਾ ਪ੍ਰਸੰਨ ਹਾਂ ਅਤੇ ਜਦ ਸੱਚੇ ਪਾਤਸ਼ਾਹ ਜੀ ਸਿਆਮ ਦੀਆਂ ਸੰਗਤਾਂ ਨੂੰ ਦਰਸ਼ਨ ਦਿਤੇ ਤੇ ਉਨ੍ਹਾਂ ਜੰਗ ਦੀ ਕਹਾਣੀ ਸੁਣਾਈ ਤਾਂ ਸੰਗਤਾਂ ਨੂੰ ਬੜੀਆਂ ਖੁਸ਼ੀਆਂ

ਬਖਸ਼ੀਆਂ ਤੇ ਆਖਿਆ ਅੰਗਰੇਜ਼ਾਂ ਵਿਰੁਧ ਲੋਹਾ ਲੈਣ ਵਾਲੇ ਇਹ ਉਨ੍ਹਾਂ ਸ੍ਰ. ਹੀਰਾ ਸਿੰਘ, ਲਹਿਣਾ ਸਿੰਘ, ਗਿਆਨ ਸਿੰਘ ਆਦਿ ਦੇ ਸਾਥੀਆਂ ਵਿਚੋਂ ਹਨ, ਜਿਨ੍ਹਾਂ ਫਾਂਸੀਆਂ ਤੇ ਝੂਲਾ ਲੈਣ ਤੇ ਤੋਪ ਨਾਲ ਉਡਣ ਤੋਂ ਪਹਿਲਾਂ ਅੰਗਰੇਜ਼ ਨੂੰ ਵੰਗਾਰ ਕੇ ਆਖਿਆ ਸੀ ਕਿ ਬਿਲਿਆ ਵੇਖ ਕਿਸੇ ਜੱਟੀ ਦਾ ਪੇਟ ਨੌ ਮਹੀਨੇ ਗੰਦਾ ਕਰ ਆਏ ਕਿ ਆਏ। ਜਦ ਤਕ ਦੇਸੋਂ ਕੱਢ ਨਹੀਂ ਲੈਂਦੇ, ਦਮ ਨਹੀਂ ਲਵਾਂਗੇ। ਮੁੜ ਜਨਮ ਧਾਰਾਂਗੇ, ਮੁੜ ਜਨਮ ਲਵਾਂਗੇ ਤੇ ਤੇਰਾ ਬੋਰੀਆ ਬਿਸਤਰਾ ਗੋਲ ਕਰਾਂਗੇ।

ਸ੍ਰੀ ਮੱਖਣ ਸਿੰਘ ਨਾਮੀ ਕਮਿਉਨਿਸਟ ਅਫੀਰਕਾ ਵਿਚ ਮਾਉ ਮਾਉ ਤਹਿਰੀਕ ਦਾ ਸਾਥ ਦੇਂਦਾ ਸੀ, ਉਸਨੂੰ ਹਕੂਮਤ ਨੇ ਜੇਲ ਵਿਚ ਡੱਕ ਦਿਤਾ। ਉਸ ਨਾਲ ਪੂਰੀ ਪੂਰੀ ਹਮਦਰਦੀ ਕੀਤੀ। ਸਤਿਗੁਰੂ ਜੀ ਉਸ ਨੂੰ ਖੁਸ਼ੀਆਂ ਬਖਸ਼ਦੇ ਤੇ ਸਾਬਾਸੇ ਕਹਿੰਦੇ।

ਜ਼ੰਗ ਦੀ ਜਿੱਤ ਵਾਸਤੇ ਮੰਦਰਾਂ, ਮਸੀਤਾਂ ਤੇ ਗੁਰਦਵਾਰਿਆਂ ਵਿਚ ਅਰਦਾਸੇ ਸੋਧੇ ਜਾਂਦੇ ਤੇ ਦੁਆਵਾਂ ਕੀਤੀਆਂ ਜਾਂਦੀਆਂ, ਪ੍ਰੰਤੂ ਕੂਕੇ ਉਨ੍ਹਾਂ ਝੁਝਾਰਿਆਂ ਨਮਿਤ ਪਾਠ ਕਰਾਂਦੇ ਜਿਹੜੇ ਦੇਸ਼ਦੀ ਗੁਲਾਮੀ ਦੇ ਸੰਗਲ ਤੋੜਨ ਖਾਤਰ ਮੂਹਰੇ ਹੋ ਤਸੀਹੇ ਝਲਦੇ। ਏਸੇ ਤਰ੍ਹਾਂ ਅਫਰੀਕਾ ਦੇ ਨਾਇਕ ਮੱਖਣ ਸਿੰਘ ਦੀ ਸਹਾਇਤਾ ਵਾਸਤੇ ਅਖੰਡ ਪਾਠ ਕੀਤੇ ਤੇ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸੇ ਸੋਧੇ। ਜੰਗ ਉਪ੍ਰੰਤ ਜਦ ਆਮ ਚੋਣਾਂ ਹੋਈਆਂ ਤਾਂ ਸਤਿਗੁਰੂ ਜੀ ਨੇ ਸਦੈਵ ਦੀ ਤਰ੍ਹਾਂ ਕਾਂਗਰਸ ਉਮੀਦਵਾਰਾਂ ਨੂੰ ਵੋਟ ਪਾ ਸਫਲ ਬਨਾਉਣ ਦਾ ਐਲਾਨ ਕੀਤਾ। ਉਸ ਸਮੇਂ ਸ੍ਰਕਾਰੀ ਪਿੱਠੂਆਂ ਨਾਮ-ਧਾਰੀ ਵੋਟਰਾਂ ਨੂੰ ਚੰਗੀ ਤਰ੍ਹਾਂ ਕੰਡਿਆਂ ਤੇ ਧੂਹਿਆਂ। ਪੰਜਾਬ ਵਿੱਚ ਜਿਲਾ ਸੇਖੂਪੁਰਾ ਵਿਚ ਸ੍ਰ. ਨੌ ਨਿਹਾਲ ਸਿੰਘ ਸ੍ਰਕਾਰੀ ਉਮੀਦਵਾਰ ਸੀ ਦੂਜੇ ਪਾਸੇ ਸ੍ਰ. ਤੇਜਾ ਸਿਘ ਚੂਹੜਕਾਣ੍ਹਾ ਕਾਂਗਰਸੀ ਟਿਕਟ ਤੇ ਚੋਣ ਲੜ ਰਿਹਾ ਸੀ। ਮਾਨਾ ਵਾਲੇ ਦੇ ਇਲਾਕੇ ਵਿਚ ਕੰਬੋ ਤੇ ਸੈਣੀ ਨਾਮਧਾਰੀ ਸਿੱਖ ਮੁਜਾਰੇ ਵਸ ਦੇ ਸਨ। ਇਨ੍ਹਾਂ ਨੂੰ ਟੋਡੀਆਂ ਵਲੋਂ ਕਹਿਆ ਗਿਆ ਕਿ ਵੋਟਾਂ ਮਾਨ ਨੂੰ ਪਾਓ

ਨਹੀਂ ਤਾਂ ਤੁਹਾਡੀ ਜੁਲੀ ਜੱਪੀ ਸਾੜ ਕੱਢ ਦਿਤਾ ਜ਼ਾਵੇਗਾ। ਤੁਹਾਡਾ ਗੁਰੂ ਕਹਿੰਦਾ ਏ ਵੋਟਾਂ ਕਾਂਗਰਸ ਨੂੰ ਪਾਓ, ਜਾਉ ਆਖੋ ਜਮੀਨਾਂ ਵੀ ਦੇਵੇ। ਸਿੰਘ ਵਧੀਕੀ ਅੰਮ੍ਰਿਤ ਜਾਣ ਪੀ ਗਏ, ਪਰ ਵੋਟਾਂ ਕਾਂਗਰਸੀ ਉਮੀਦਵਾਰ ਨੂੰ ਪਾਈਆਂ। ਸੱਚੇ ਪਾਤਸ਼ਾਹ ਨੂੰ ਜਦ ਜਮੀਦਾਰਾਂ ਵਲੋਂ ਜਮੀਨਾ ਦਾ ਮੇਣਾ ਮਾਰਿਆ ਤਾਂ ਸਤਿਗੁਰੂ ਜੀ ਨੇ ਮੁਜਾਰਿਆਂ ਨੂੰ ਰਾਜੇ ਬਨਾਉਣ ਵਾਸਤੇ ਜਮੀਨ ਦਾ ਪ੍ਰਬੰਧ ਕਰਨ ਲਈ ਦਿਨ ਰਾਤ ਇਕ ਕਰ ਦਿਤਾ, ਇਹ ਜੀਵਨ ਨਗਰ ਦੇ ਇਲਾਕੇ ਨੂੰ ਵਸਾਇਆ ਜਾਣਾ ਤੇ ਲਤਾੜਿਆਂ ਲੋਕਾਂ ਨੂੰ ਜਮੀਨ ਵਖਸ਼ਸ਼ ਕਰਨੀ ਸਭ ਚੋਣ ਲੜਾਈ ਦਾ ਹੀ ਸਿਟਾ ਹੈ।

## ਸਤਿਜੁਗ ਦੀ ਜ਼ਮਾਨਤ ਜ਼ਬਤ

ਸਤਿਜੁਗ ਨੇ ੧੯੩੯ ਵਿਚ ਸਲਾਨਾ ਅੰਕ ਪ੍ਰਕਾਸਤ ਕੀਤਾ, ਜਿਸ ਵਿਚ ਮਲੇਰ ਕੋਟਲੇ ਦੇ ਖੂਨੀ ਸਾਕੇ ਦੀ ਤਸਵੀਰ ਪੇਸ਼ ਕੀਤੀ ਤਾਂ ਗੋਰੀ ਸਰਕਾਰ ਲਾਲ ਪੀਲੀ ਹੋ ਉੱਠੀ। ਅੰਗਰੇਜੀ ਹਕੂਮਤ ਤੇ ਕੂਕਾ ਇਤਿਹਾਸ ਦੀ ਸੱਚੀ ਤਸਵੀਰ ਦੇਵੇ ਨਾਮੂਮਕਨ। ਪ੍ਰੈਸ ਅਤੇ ਜਮਾਨਤ ੧੦੦੦ ਜਬਤ ਦੂਸਰੀ ਵੇਰ ਇਕ ਕਵਿਤਾ 'ਗਊ ਫਿਰ ਸ਼ਹੀਦੀਆਂ ਮੰਗਦੀ ਏ' ਲਿਖੀ ਗਈ ਤਾਂ ਵੀ ੪੦੦੦/-ਦੀ ਜਮਾਨਤ ਜਬਤ।

## ਸ਼ਿਮਲਾ ਕਾਨਫਰੰਸ

ਜਦ ੧੯੪੫ ਵਿਚ ਸ਼ਿਮਲੇ ਵੇਵਲ ਕਾਨਫਰੰਜ ਹੋਈ ਤਾਂ ਮੌਲਾਨਾ ਆਜਾਦ ਪ੍ਰਧਾਨ ਆਲ ਇੰਡੀਆ ਨੈਸ਼ਨਲ ਕਾਂਗਰਸ ਮਿਸਟਰ ਮੁਹੱਮਦ ਅਲੀ ਜਨਾਹ, ਪ੍ਰਧਾਨ ਮੁਸਲਿਮ ਲੀਗ, ਪੰਡਿਤ ਜਵਾਹਰ ਲਾਲ ਨਹਿਰੂ, ਮਹਾਤਮਾ ਗਾਂਧੀ, ਮਿ: ਲਿਅਕਤ ਅਲੀ, ਸ੍ਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਸ੍ਰ. ਬਲਦੇਵ ਸਿੰਘ ਤੇ ਹੋਰ ਉਘੇ ੨ ਲੀਡਰ ਆਪਣੇ ੨ ਹੱਕਾਂ ਵਾਸਤੇ ਲਾਰਡ ਵੇਵਲ ਸਾਹਮਣੇ ਆਪਣੀਆਂ ਮੰਗਾਂ ਰੱਖੀਆਂ। ਇਧਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਹਿਤ ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚਕ੍ਰਵਰਤੀ, ਸੰਤ ਮੰਗਲ ਸਿੰਘ ਅਰਸੀ ਫਰਿਸ਼ਤਾ ਸਹਿਤ ਪੁਜੇ

ਪੰਡਿਤ ਨਹਿਰੂ ਜੀ ਸਤਿਗੁਰਾਂ ਨੂੰ ਮਿਲੇ ਤੇ ਆਖਿਆ 'ਗੁਰੂ ਜੀ ਆਪ ਕੀ ਮਾਂਗ ? ਤਾਂ ਸਤਿਗੁਰੂ ਜੀ ਬਚਨ ਕੀਤਾ, ਪੰਡਿਤ ਜੀ ! ਅਸੀਂ ਅੰਗਰੇਜ ਪਾਸੋਂ ਮੰਗੀਏ, ਜਿਹੜੇ ਸਤਿਗੁਰੂ ਰਾਮ ਸਿੰਘ ਨੂੰ ਫੜ ਕੇ ਲੈ ਗਏ ਅਸੀਂ ਤੁਹਾਡੇ ਨਾਲ ਹਾਂ ਅਸੀਂ ਤੁਹਾਨੂੰ ਕੋਰੇ ਕਾਗਜ਼ ਤੇ ਦਸਖਤ ਦੇਂਦੇ ਹਾਂ, ਜ਼ੋ ਮਰਜੀ ਆਵੇ ਲਿਖ ਲਵੋ, ਪਰ ਇਕ ਗੱਲ ਯਾਦ ਰੱਖਣਾ, ਜਦ ਬਰ ਸਰੇ ਇਕਦਾਰ ਆਓ ਤਾਂ ਭੁੱਲ ਨ ਜਾਇਓ ਤਾਂ ਪੰਡਿਤ ਜੀ ਕਹਿਆ 'ਯਿਹ ਭੀ ਕੋਈ ਕਹਿਨੇ ਕੀ ਬਾਤ ਹੈ ।'

## ਅਨੋਖਾ ਬਾਈਕਾਟ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਾਈਕਾਟ ਦੀ ਮਿਸਾਲ ਵੀ ਸਿਰ ਕਢਵੀਂ ਹੈ । ੧੯੪੧-੪੨ ਵਿਚ ਫੌਜੀ ਮਾਹਿਰਾ ਦੀ ਰਾਏ ਨਾਲ ਭਾਰਤ ਵਰਸ਼ ਦੇ ਸਟੈਂਡਰਡ ਟਾਇਮ ਨੂੰ ਇੱਕ ਘੰਟਾ ਅੱਗੇ ਕਰ ਦਿਤਾ ਗਿਆ । ਸਭ ਘੜੀਆਂ ਦੀਆਂ ਸੂਈਆਂ ਰਾਤੋ ਰਾਤ ਇੱਕ ਘੰਟਾ ਅੱਗੇ ਹੋ ਗਈਆਂ, ਪਰ ਸਤਿਗੁਰਾਂ ਦੀ ਘੜੀ ਦੀ ਸੂਈ ਉਸੇ ਚਾਲੇ ਰਹੀ । ਅੱਗੇ ਹੋਈ ਨ ਮੁੜ ਪਿੱਛੇ ਹੋਈ । ਆਪਣੇ ਟੋਰੇ ਟੁਰਦੀ ਗਈ ।

ਸਤਿਗੁਰੂ ਪ੍ਰਤਾਪ ਸਿੰਘ ਜੀ ਵਾਰੇ ਡੇਲੀ ਟ੍ਰਿਬਿਊਨ ਨੇ ੧੯੫੭ ਦੇ ਪ੍ਰਚੇ ਵਿਚ ਲਿਖਿਆ, 'ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੁੱਢ ਤੋਂ ਹੀ ਕਾਂਗਰਸ ਦਾ ਸਾਥ ਦਿਤਾ, ਅਤੇ ਉਨ੍ਹਾਂ ਦੇ ਸ਼ਿਸ਼ ਬਹੁਤ ਸਲਾਨਾ ਸਮਾਗਮਾਂ ਵਿਚ ਸ਼ਾਮਲ ਹੁੰਦੇ ਰਹੇ, ਅਤੇ ਖੁਲ੍ਹਮ ਖੁਲ੍ਹਾ ਕੌਮੀ ਲਹਿਰਾਂ ਦੀ ਸਹਾਇਤਾ ਕੀਤੀ ।

ਨਾਮਧਾਰੀਆਂ ਦੀ ਦੇਸ਼ ਭਗਤੀ ਦੀ ਮਿਸਾਲ ਵੀ ਆਪਣੇ ਥਾਂ ਆਪ ਹੈ । ਸੇਵਾ ਕਰਕੇ ਇਨ੍ਹਾਂ ਨੂੰ ਡੀਗਾ ਮਾਰਨੀਆਂ ਨਹੀਂ ਆਉਂਦੀਆਂ । ਪੰ: ਮਨਸਾ ਸਿੰਘ ਜੀ ਦੇਸ਼ ਸੇਵਾ ਕਰਦਿਆਂ ਤਕੜੀ ਜ਼ੇਲ ਯਾਤਰਾ ਕੀਤੀ । ਉਨ੍ਹਾਂ ਨੂੰ ਸ੍ਰ. ਪ੍ਰਤਾਪ ਸਿੰਘ ਕੈਰੋਂ ਦੀ ਭੇਟ ਹੋਈ ਤਾਂ ਕੈਰੋਂ ਸਾਹਿਬ ਨੇ ਬੜੇ ਮਾਣ ਨਾਲ ਕਹਿਆ, 'ਪੰਡਿਤ ਜੀ ! ਜੀ ਇੱਕ ਵੇਰ ਚੰਡੀਗੜ੍ਹ ਆਓ,

ਤੁਹਾਨੂੰ ਪੈਨਸ਼ਨ ਦੇਈਏ । ਪੈਸੇ ਘਰ ਬੈਠਿਆ ਪੁੱਜ ਜਾਇਆ ਕਰਨਗੇ ।' ਪੰਡਿਤ ਜੀ ਬੜੀ ਨਿਮਰਤਾ ਨਾਲ ਕਹਿਆ 'ਸ੍ਰ. ਸਾਹਿਬ ! ਕੁਰਬਾਨੀ ਦੇ ਪੈਸੇ ਨਹੀਂ ਵਟਣੇ । ਛਕਣ ਛਕਾਣ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਖਜਾਨੇ ਵਿੱਚੋਂ ਜੋ ਚਾਹੇ ਮਿਲ ਜਾਂਦਾ ਏ । ਤੁਹਾਡਾ ਬਹੁਤ ੨ ਧੰਨਵਾਦ ।

## ਸਭ ਤੋਂ ਖਤਰਨਾਕ ਤੋਪ

## ਇਤਿਹਾਸ ਵਿਗਾੜਨਾ

ਅੰਗਰੇਜ ਨੇ ਕੂਕਿਆਂ ਨੂੰ ਕੁਚਲਣ ਹਿੱਤ ਸਖਤੀਆਂ ਦਾ ਕੁਹਾੜਾ ਚਲਾਇਆ; ਸ੍ਰਦਾਰਾਂ, ਜਗੀਰਦਾਰਾਂ ਨੂੰ ਹੱਥ ਠੋਕਾ ਬਨਾਇਆ । ਰਾਜੇ ਮਹਾਰਾਜਿਆਂ ਨੂੰ ਵੀ ਨਾਲ ਜੋੜ ਲਿਆ । ਫਿਰ ਇਨ੍ਹਾਂ ਵਿਰੁਧ ਘਿਰਨਾ ਪੈਂਦਾ ਕਰਨ ਹਿੱਤ ਵਿਦਵਾਨਾਂ ਤੇ ਲਿਖਾਰੀਆਂ ਨੂੰ ਗੰਢਿਆਂ ਇਨ੍ਹਾਂ ਨੇ ਹਕੂਮਤ ਦੇ ਇਸ਼ਾਰੇ ਤੇ ਚਲਕੇ,ਉਹ ਤੂਫਾਨ ਖੜੇ ਕੀਤੇ ਤੇ ਉਹ ਊਲ ਜਲੂਲ ਘਾੜਤਾਂ ਘੜੀਆਂ ਕਿ ਇਨ੍ਹਾਂ ਨੂੰ ਆਪਣੇ ਵਤਨਤੇ ਪਿਆਰੇ ਭਰਾਵਾਂ ਸਾਮਣੇ ਸਿਰ ਨੀਵਾਂ ਕਰਨਾ ਪਵੇ ਇਸ ਨਸ਼ਾਨੇ ਨੂੰ ਮੁਖ ਰੱਖ ਉਹ ਤੋਪ ਦਾਗੀ ਜਿਸ ਦੀ ਮਾਰ ਨਾਲ ਕੌਮਾਂ ਸਦੀਆਂ ਪਿੱਛੇ ਪੈ ਜਾਂਦੀਆਂ ਹਨ । ਸਿਆਣੇ ਜਾਣਦੇ ਹਨ ਕਿ ਤੋਪ ਜਾਂ ਤਲਵਾਰ ਦਾ ਘਾਇਲ ਤਾਂ ਉੱਠ ਸਕਦਾ ਹੈ, ਉਸਦੇ ਜਖਮ ਭਰ ਸਕਦੇ ਹਨ,ਪਰ ਕਲਮਦੇ ਮਾਰੇ ਦਾ ਉਠਣਾ ਬਿਲਕੁਲ ਅਸੰਭਵ ਹੋ ਜਾਂਦਾ ਹੈ । ਅੰਗਰੇਜ ਵਾਸਤੇ ਇਹ ਤੋਪ ਲਭਣੀ ਕੋਈ ਔਖੀ ਨਹੀਂ ਸੀ । ਭਾਰਤ ਦੇ ਮੰਦਰਾਂ ਜਾਂ ਗੁਰਦਵਾਰਿਆਂ ਦੇ ਪੁਜਾਰੀ, ਮਹੰਤ ਜਾਂ ਸ੍ਰਬਾਹ ਸਭ ਉਨ੍ਹਾਂ ਦੇ ਬੂਟ ਦੀ ਅੱਡੀ ਹੇਠਾਂ ਸਨ । ਇਹ ਲੋਕ ਉਹੋ ਬੋਲੀ ਬੋਲਦੇ ਜਿਹੜੇ ਉਨ੍ਹਾਂ ਦੇ ਆਕਾ ਬੁਲਾਣਾ ਚਾਹੁੰਦੇ ਸਨ । ਇਨ੍ਹਾਂ ਖਿਆਲਾਂ ਦੀ ਪੁਸ਼ਟੀ ਸ੍ਰ. ਸੋਹਣ ਸਿੰਘ ਜੀ ਜੋਸ਼, ਆਜਾਦੀ ਦੇ ਵਧੀਆ ਘੁਲਾਟੀਏ ਕਰਦੇ ਹਨ । ਉਨ੍ਹਾਂ ਦਾ ਕਥਨ ਹੈ :-

ਹਾਲਾਤ ਇਥੋਂ ਤੱਕ ਨਿੱਘਰ ਚੁਕੀ ਸੀ, ਕਿ ਹੁੰਦਾ ਉਹ ਕੁਝ, ਜੋ ਅੰਗਰੇਜ ਰਾਜ ਦੇ ਹਾਕਮਾ ਨੂੰ ਮਨਜੂਰ ਹੁੰਦਾ ਸੀ । ਉਨ੍ਹਾਂਦੇ ਹੁਕਮ ਬਿਨਾਂ

ਸਿੱਖ ਜਗਤ ਵਿਚ ਪੱਤਾ ਤੱਕ ਨਹੀਂ ਸੀ ਹਿਲ ਸਕਦਾ, ਧਰਮ ਤੇ ਧਾਰਮਿਕ ਗੁਰਦਵਾਰੇ ਤੇ ਉਨ੍ਹਾਂ ਦਾ ਗਲਬਾ ਸੀ। ਡਿਪਟੀ ਕਮਿਸ਼ਨਰ ਦਾ ਗੁਰਦਵਾ-ਰਿਆਂ ਤੇ ਪੁਜਾਰੀਆਂ ਉਤੇ ਰਾਜ ਸੀ । ਮਹੰਤ ਅਤੇ ਪੁਜਾਰੀ ਉਨ੍ਹਾਂ ਦੇ ਇਸ਼ਾਰਿਆਂ ਤੇ ਚਲਦੇ ਸਨ। (ਕੌਮੀ ਏਕਤਾ ਅਗਸਤ ੭੬ ਪੰਨਾ ੭)

ਅੰਗਰੇਜ ਹਾਕਮਾਂ ਸਤਿਗੁਰੂ ਰਾਮ ਸਿੰਘ ਜ਼ੀ ਬਾਰੇ ਇਹ ਫਤਵੇ ਦਵਾਏ। (ੳ) ਕੂਕਾ ਸਿੱਖ ਨਹੀਂ (ਅ) ਕੂਕੇ ਤਨਖਾਹੀਏ ਹਨ (ੲ) ਇਹ ਨੀਲ ਨਹੀਂ ਧਾਰਦੇ (ਸ) ਇਹ ਝਟਕਾ ਨਹੀਂ ਖਾਂਵੇ (ਹ) ਇਹ ਕਲਾਮ ਪੜ੍ਹਦੇ ਹਨ (ਕ) ਇਹ ਹਾਲ ਪਾਂਦੇ ਹਨ। ਮੁਕਦੀ ਗਲ ਕਾਹਦੀ ਜਿਨੇ ਈਰਖਾ ਦੇ ਜ਼ਹਿਰੀਲੇ ਤੇ ਭੜਕਾਊ ਤੀਰ ਸਨ ਸਭ ਦੇ ਨਸ਼ਾਨੇ ਇਧਰ ਕਰ ਦਿਤੇ। ਅੰਗਰੇਜ ਕਾਲ ਸਮੇਂ ਦੇ ਗੁਰਦਵਾਰਿਆਂ ਦੇ ਪੁਜਾਰੀ ਬਾਰੇ ਸ੍ਰ. ਈਸ਼ਰ ਸਿੰਘ ਮਝੈਲ ਦੇ ਸ਼ਬਦ ਵੀ ਪ੍ਰੋੜਤਾ ਕਰਦੇ ਹਨ......ਇਸ ਗੱਲ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾਂਦਾ ਹੈ,ਕਿ ਗੁਰਦਵਾਰੇ ਸ੍ਰਕਾਰ ਅੰਗਰੇਜੀ ਦੇ ਗੁਣਗਾਨ ਦੇ ਅੱਡੇ ਬਣੇ ਹੋਏ ਸਨ।'

(ਕੌਮੀ ਏਕਤਾ ਅਗਸਤ ੭੬ ਪੰਨਾ ੧੩)

ਇਹ ਵੀਹਵੀਂ ਸਦੀ ਦੇ ਵਿਦਵਾਨਾਂ ਤੇ ਖਿਆਲਾਤ ਹਨ, ਜਿਹੜੇ ਉਨ੍ਹਾਂ ਬੜੇ ਤਜਰਬੇ ਪਿਛੋਂ ਪੁਣ ਛਾਣ ਨਿਰਨਾਂ ਕੀਤਾ ਹੈ। ਸੋ ਉਨ੍ਹਾਂ ਗੁਰਦ-ਵਾਰਿਆਂ ਦੇ ਪੁਜਾਰੀਆਂ, ਮਹੰਤਾਂ ਅਤੇ ਲਿਖਾਰੀਆਂ ਨੂੰ ਵਰਤਿਆਂ ਤੇ ਸਿੱਖ ਇਤਿਹਾਸ ਨੂੰ ਮਨ ਮਰਜ਼ੀ ਨਾਲ ਲਿਖਵਾਇਆ ਤਾਂ ਕਿ ਕੂਕੇ ਸਮਾਜ ਤੇ ਸਿੱਖ ਪੰਥ ਵਿਚੋਂ ਖੁਡੇ ਲਾਈਨ ਲਗ ਜਾਣ। ਫਿਲਹਾਲ ਹੇਠ ਲਿਖੇ ਗ੍ਰੰਥ ਵਾਚਣ ਯੋਗ ਹਨ।

(ੳ) ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਭਾਈ ਬਾਲੇਵਾਲੀ
(ਅ) ਸੌ ਸਾਖੀ
(ੲ) ਰਹਿਤ ਨੇਮ
(ਸ) ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ

ਜਨਮ ਸਾਖੀ ਭਾਈ ਬਾਲਾ ਉਹ ਪੁਸਤਕ ਹੈ ਜਿਹੜੀ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਲਿਖੀ ਗਈ। ਭਾਈ ਬਾਲੇ ਲਿਖਵਾਈ ਤੇ ਭਾਈ ਪੈੜੇ ਲਿਖੀ। ਇਸ ਵਿਚ ਅਜਿੱਤੇ ਰੰਧਾਵੇ ਦੀ ਸਾਖੀ ਹੈ ਉਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਅਜਿਤੇ ਦੇ ਸ਼ੰਕਿਆਂ ਨੂੰ ਨਵਿਰਤ ਕਰ ਦੇ ਹਨ। ਕਈ ਭਵਿੱਖਤ ਬਾਰੇ ਬਚਨ ਹਨ। ਉਸ ਵਿਚ ਬਾਰਵੇਂ ਅਵਤਾਰ ਬਾਰੇ ਸਪਸ਼ਟ ਹੈ। ਸਭ ਤੋਂ ਪਹਿਲਾਂ ਉਸ ਜਨਮਸਾਖੀ ਤੇ ਹੱਥ ਉਠਾਇਆ ਤੇ ਬੜੀ ਹੁਸ਼ਿਆਰੀ ਨਾਲ ਅਦਲਾ ਬਦਲੀ ਕੀਤੀ। ਜਿਵੇਂ :-

### ਅਸਲ ਪਾਠ

ਜੁਗਹ ਜੁਗੰਤਰ ਸਤਿਗੁਰੂ, ਦੂਸਰ ਹੋਆ ਨ ਹੋਗ।
ਚੌਰਾਸੀ ਜਾਮੇ ਪਹਿਰ ਕੇ, ਪਾਛੇ ਭਇਆ ਅਲੋਪ।
ਸੱਤਰ ਜ਼ਾਮੇ ਭਗਤ ਜਨ, ਚੋਦਹ ਸਤਿਗੁਰ ਰਾਇ।
ਗੁਰਮੁਖ ਹੋਇ ਸੁ ਮਿਲ ਰਹੇ, ਮਨਮੁਖ ਮਿਲੈ ਸਜਾਇ।

### ਅਖੇਪਕਾਰੀ

ਜੁਗਰ ਜੁਗੰਤਰ ਸਤਿਗੁਰੂ, ਦੂਸਰ ਹੋਇਆ ਨ ਹੋਗ।
ਚੁਰਾਸੀ ਜਾਮੇ ਪਹਿਰਕੇ, ਪਾਛੇ ਭਇਆ ਅਲੋਪ।
ਚੋਹਤੱਰ ਜਾਮੇ ਭਗਤ ਜਨ, ਦਸ ਹੈ ਸਤਿਗੁਰ ਰਾਇ
ਗੁਰਮੁਖ ਮਿਲੇ ਸੁ ਮਿਲ ਰਹੇ, ਮਨਮੁਖ ਮਿਲੇ ਸਜਾਇ।

ਪਾਠਕ ਜਨ ਵੇਖ ਲੈਣ ਕਿ ਕਿਵੇਂ ਚੋਦਹ ਨੂੰ ਦਸਾਂ ਵਿਚ ਬਦ ਲਿਆ ਹੈ, ਕਵਿਤਾ ਦਾ ਕਾਫੀਆਂ ਮਿਲੇ ਭਾਵੇਂ ਨ ਮਿਲੇ, ਮਗਰ ਮਨ ਮਰਜੀ ਨਾਲ ਜੋਰ ਪੂਰਾ ਲਾਇਆ ਹੈ। ਇਥੇ ਹੀ ਬਸ ਨਹੀਂ ਸ੍ਰ. ਕਰਮ ਸਿੰਘ ਜੀ ਹਿਸਟੋਰੀਅਨ ਨੇ ਇਕ ਗ੍ਰੰਥ ਲਿਖਿਆ 'ਕੱਤਕ ਕੇ ਵਸਾਖ' ਜਿਸ ਵਿਚ ਇਹ ਦੱਸਣ ਦਾ ਜਤਨ ਹੋਇਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਨਹੀਂ ਹੋਇਆ, ਵਸਾਖ ਵਿਚ ਹੋਇਆ

ਹੈ। ਇਸ ਨਵੀਂ ਘਾੜਤ ਦਾ ਸਿੱਟਾ ਇਹ ਹੋ ਸਕਦਾ ਹੈ, ਕਿ ਸਿੱਖ ਮਤ ਵਿਚ ਮੱਤ ਭੇਦ ਵਧਣ ਜੇ ਕਿਸੇ ਮਹਾਂਪੁਰਸ਼ ਦੇ ਜਨਮ ਬਾਰੇ ਭੁਲੇਖਾ ਪੈ ਜਾਵੇ ਤਾਂ ਕਿਸੇ ਵੇਲੇ ਬਾਨੀ ਵੀ ਬੇ-ਬੁਨਿਆਦਿ ਹੋ ਸਕਦਾ ਹੈ। ਜੇ ਬਾਨੀ ਨਹੀਂ ਤਾਂ ਕੌਮ ਕੀ ? ਉਸ ਪੁਸਤਕ ਵਿਚ ਇਹ ਸ਼ੋਸ਼ਾ ਵੀ ਮਿਲਦਾ ਹੈ ਕਿ ਬਾਲਾ ਨਾਉ ਦਾ ਕੋਈ ਆਦਮੀ ਨਹੀਂ ਹੋਇਆ ਭਾਵ ਜੇ ਬਾਲਾ ਨਹੀਂ ਤਾਂ ਕਿ ਬਾਲੇ ਵਾਲੀ ਸਾਖੀ ਕਿਵੇਂ ! ਜੇ ਸਾਖੀ ਨਹੀਂ ਤਾਂ ਅਜਿਤਾ ਦੇ ਗੋਸ਼ਟ ਕਿਵੇਂ ਹੋ ਗਈ ! ਭਲਾ ਜੇ ਇਹ ਸਿੱਧ ਕਰਨਾ, ਕਿ ਗ੍ਰੰਥ ਨਿਰਮੂਲ ਹੈ. ਤੇ ਕਲਿ-ਪਤ ਹੈ ਜੇ ਇਹ ਗ੍ਰੰਥ ਕਲਿਪਤ ਹੈ ਤਾਂ ਅਦਲਾ ਬਦਲੀ ਦੀ ਕੀ ਲੋੜ ਸੀ 'ਸੱਤਰ ਦੀ ਥਾਂ ਚੁਹੱਤਰ' ਕਰਨ ਦੇ ਕੀ ਅਰਥ ? ਇਹ ਤਾਂ ਉਹ ਗੱਲ ਹੋਈ ਕਿ ਇੱਕ ਝੂਠ ਨੂੰ ਛੁਪਾਣ ਲਈ ਸੌ ਝੂਠ ਬੋਲਣੇ ਪੈਂਦੇ ਹਨ।

## ਸੌ ਸਾਖੀ

ਇਹ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਚਨਾਂ ਦਾ ਸੰਗਰਹਿ ਹੈ। ਇਸ ਵਿਚ ਕਈ ਸਾਖੀਆਂ ਵਿਚ ਭਵਿਸ਼ ਬਾਰੇ ਚਾਨਣਾ ਪਾਇਆ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ, ਫਰੰਗੀਆਂ ਬਾਰੇ। ਪਹਿਲਾਂ ਤਾਂ ਇਸ ਬਾਰੇ ਪਚਰਿਆ ਗਿਆ ਕਿ ਇਹ ਪੋਥੀ ਭੰਗ ਪੀ ਕੇ ਲਿਖੀ ਗਈ ਹੈ. ਨਿਰੇ ਗਪੋੜ ਸੰਖ ਹਨ ਪਰ ਦੂਜ ਪਾਸੇ ਇਸ ਨੂੰ ਵਗਾੜਨ ਵਾਸਤੇ ਵੀ ਕੋਈ ਕਸਰ ਨਹੀਂ ਛਡੀ ਗਈ ।

ਕਪੇ ਫਰੰਗੀ ਹਾਨਿ ਦੀ ਕਰੇ ਮਲੇਛੀ ਹਾਨਿ ।

ਇਸ ਤਰ੍ਹਾਂ ਕਈ ਥਾਈ ਫਰੰਗੀ ਦੀ ਥਾਏ ਪਠੰਗੀ ਸ਼ਬਦ ਵਰ ਤਿਆ ਹੈ। ਸ੍ਰੀ ਹਰੀ ਜੀ ਸਪੁੱਤਰ ਸ੍ਰ. ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਨੇ ਇਹ ਵਾਰਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੁਣਾਈ ਕਿ ਗਿਆਨੀ ਪ੍ਰਤਾਪ ਸਿੰਘ ਜੀ ਚੀਫਸ ਕਾਲਿਜ ਲਾਹੌਰ ਵਿਚ ਪ੍ਰੋਫੈਸਰ ਸਨ। ਉੱਚ ਅਧਿਕਾਰੀਆਂ ਵਲੋਂ ਉਸਦੇ ਜਿੰਮੇ ਸਿੱਖ ਇਤਿਹਾਸ ਨੂੰ ਸਰਕਾਰ ਦੀ ਮਰਜੀ ਅਨੁਸਾਰ ਲਿਖਣ ਦਾ ਕੰਮ ਸੌਂਪਿਆ ਗਿਆ । ਉਨ੍ਹਾਂ ਨੇ ਪੂਰੇ ਜਤਨਾ ਨਾਲ

ਅਦਲਾ ਬਦਲੀ ਕੀਤੀ ਤੇ ਗ੍ਰੰਥਾਂ ਨੂੰ ਨਵੀਂ ਤ੍ਰਤੀਬ ਦਿਤੀ। ਉਸ ਗਿਆਨੀ ਨੇ ਭਾਈ ਨਰੈਣ ਸਿੰਘ ਦਾਦਾ ਸ੍ਰੀ ਹਰੀ ਜੀ ਪਾਸ ਇਹ ਗੱਲ ਆਪ ਇਕਬਾਲ ਕੀਤੀ, ਕਿ ਕੁਝ ਗਲਤ ਮਲਤ ਕਰ ਬੈਠੇ ਹਨ ਕਿ ਆਪ ਵੀ ਠੀਕ ਕਰਨਾ ਚਾਹੁੰਣ ਤਾਂ ਅਸੰਭਵ ਹੈ।

## ਰਹਿਤ ਨਾਮੇ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਕੁਝ ਵਿਦਵਾਨ ਸਤਿਗੁਰਾਂ ਦੇ ਬਚਨ ਨੋਟ ਕਰ ਲੈਂਦੇ ਤੇ ਅੱਗੇ ਗ੍ਰੰਥਾਂ ਦੀ ਸ਼ਕਲ ਵਿਚ ਲਿਖ ਦੇਂਦੇ। ਪਰ ਅੰਗਰੇਜ ਕਾਲ ਵਿਚ ਕੁਝ ਵਿਦਵਾਨਾਂ ਨੇ ਸਤਿਗੁਰੂ ਜੀ ਦੇ ਨਾਉ ਹੇਠਾਂ ਕਈ ਪ੍ਰਕਾਰਦੇ ਰਹਿਤਨਾਮੇ ਲਿਖ ਮਾਰੇ ਜਿਨ੍ਹਾਂ ਵਿਚ ਮਨਮਰਜੀ ਵਰਤੀ। ਇਨ੍ਹਾਂ ਬਾਰੇ ਅੱਜ ਵਿਦਵਾਨਾਂ ਦੀ ਇਹ ਰਾਏ ਹੈ, ਇਹ ਪ੍ਰਮਾਣਿਕ ਨਹੀਂ ਕਹੇ ਜਾ ਸਕਦੇ।

ਪ੍ਰੰਤੂ ਅਸੀਂ ਭਾਈ ਪ੍ਰਹਿਲਾਦ ਸਿੰਘ ਦੇ ਰਹਿਤ-ਨਾਮੇ ਬਾਰ ਜਿਕਰ ਕਰਾਂਗੇ ਜਿਸ ਵਿਚ ਇਹ ਦੋਹਾ ਲਿਖਿਆ ਹੈ :

ਅਕਾਲ ਪੁਰਖ ਕੇ ਬਚਨ ਸੇ, ਪਰਗਟ ਚਲਾਯੋ ਪੰਥ
ਸਭ ਸਿਖਨ ਕੋ ਬਚਨ ਹੈ, ਗੁਰੂ ਮਾਨਯੋ ਗਰੰਥ।

ਇਸ ਬਾਰੇ ਸ੍ਰ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਦੀ ਰਾਏ ਦਰਜ ਕੀਤੀ ਜਾਂਦੀ ਹੈ, ਜਿਹੜੀ ਉਨ੍ਹਾਂ ਮਹਾਨ ਕੋਸ਼ ਪੰਨੇ ੫੯੬ (ਪ੍ਰਕਾਸ਼ਤ ਪੰਜਾਬੀ ਪ੍ਰਕਾਸਿਕ ਭਾਸ਼ਾ ਵਿਭਾਗ, ਪਟਿਆਲਾ ੧੯੬੦) ਦੀ ਟਿੱਪਣੀ ਪੜ ਲੈਣੀ ਚਾਹੀਦੀ ਹੈ :

ਅਬਚਲ ਨਗਰ ਬੇਨੇ ਗੁਰੂ, ਮਨ ਮਹਿਕੀਆ ਬਿਚਾਰ
ਬੋਲਿਆ ਪੂਰਾ ਸਤਿਗੁਰੂ, ਮੂਰਤਿ ਸ੍ਰੀ ਕਰਤਾਰ।

ਰਹਿਤਨਾਮੇ ਦਾ ਸਾਲ ਹੈ :-

ਸੰਮਤ ਸਤ੍ਰਹ ਸੌ ਭਏ, ਬਰਖ ਬਵੰਜਾ ਨਿਹਾਰ
ਮਾਘ ਵਦੀ ਤਿਥਿ ਪੰਚਮੀ, ਵੀਰਵਾਰ ਸੁਭ ਵਾਰ।

ਪਾਠਕ ਜਨ ਅੰਦਾਜ਼ਾ ਲਾਉਣ ਕਿ ਕਿਵੇਂ ਗਲਤ ਗੱਲਾਂ ਦਾ ਵੀ ਪ੍ਰਚਾਰ ਹੋ ਰਹਿਆ ਹੈ,ਹਾਲਾਂਕਿ ਗੁਰੂ ਜੀ ੧੭੫੨ ਵਿਚ ਤਾਂ ਅਨੰਦਪੁਰ ਸਾਹਿਬ ਵਿਚ ਸਨ। ਕਈ ਸਾਹਿਬ ਕਹਿੰਦੇ ਹਨ.'ਅਬਚਲ ਨਗਰ ਲਿਖਣ ਦਾ ਹੁਕਮ ਕੀਤਾ। 'ਭਾਈ ਸਾਹਿਬ ਕਾਹਨ ਸਿੰਘ ਵੀ ਇਹੋ ਕਹਿੰਦੇ ਹਨ ਕਿ ਕਵੀ ਨੇ ਇਹ ਖਿਆਲ ਨਹੀਂ ਕੀਤਾ ਕਿ ਸੰਮਤ ੧੭੫੨ ਵਿਚ ਗੁਰੂ ਸਾਹਿਬ ਅਬਚਲ ਨਗਰ ਨਹੀਂ ਪਧਾਰੇ ਸਨ। ਅਤੇ ਖਾਲਸੇ ਦੀ ਵੀ ਰਚਨਾ ਨਹੀਂ ਹੋਈ ਸੀ।'

## ਖੁਰਸ਼ੀਦ ਖਾਲਸਾ

ਇਸ ਪੁਸਤਕ ਨੂੰ ਮੁਆਲਫ ਬਾਬਾ ਨਿਹਾਲ ਸਿੰਘ ਜੀ ਭੱਲਾ ਅਤੇ ਸਰਮੁਖ ਸਿੰਘ ਹਰਿ ਗੋਬਿੰਦ ਪੁਰੀਆ ਨੇ ਛਪਵਾਇਆ। ਇਹ ਪੁਸਤਕ ਉਰਦੂ ਵਿਚ ਛਪੀ ਸੀ ਤੇ ਸਤਿਗੁਰੂ ਰਾਮ ਸੰਘ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਜਾਨਸ਼ੀਨ ਸਿੱਧ ਕੀਤਾ ਗਿਆ। ਇਹ ਪੁਸਤਕ ਕਾਫੀ ਪ੍ਰਸਿਧ ਹੋਈ। ਇਸ ਦੀ ਪ੍ਰਸੰਸਾ ਕਰਦਿਆਂ, ਤਖਤ ਸ੍ਰੀ ਪਟਨੇ ਸਾਹਿਬ ਦੇ ਮਹੰਤ ਬਾਬਾ ਸੁਮੇਰ ਸਿੰਘ ਜੀ ਨੇ ਲਿਖਿਆ :-

ਸਹੀ ਸਹੀ ਸਰ ਭਾਂਤ, ਤਾਤੇ ਪਯਹਿ ਉਮੇਦ
ਪ੍ਰਗਟੀਯੋ ਜ਼ੋ ਪ੍ਰਾਚੀ ਦਿਸ਼ਾ, ਸ੍ਰੀ ਖਾਲਿਸ ਖੁਰਸ਼ੇਦ।

(ਮਾਸਕ ਸੀਸ ਗੰਜ, ਅਪ੍ਰੈਲ ੧੯੭੧ ਪੰਨਾ ੬)

ਪ੍ਰੰਤੂ ਅੰਗਰੇਜ ਭਗਤਾਂ ਦਾ ਪੱਲਾ ਭਾਰੀ ਹੋ ਗਿਆ। ਉਨ੍ਹਾਂ ਇਸ ਪੁਸਤਕ ਵਿਰੁਧ ਜਹਾਦ ਖੜ੍ਹਾ ਕਰ ਦਿਤਾ। ਵਿਦਵਾਨ ਲਿਖਾਰੀਆਂ ਨੂੰ ਸਰਕਾਰੀ ਦਬਾਉ ਅੱਗੇ ਝੁਕਣਾ ਪਇਆ ਅਤੇ ਉਨ੍ਹਾਂ ਦੇ ਇਸ਼ਾਰੇ ਮੁਤਾਬਕ

ਸਰਵਰਕ ਤੇ ਇਸ ਭਾਵਦਾ ਤਹਿਰੀਰ ਕਰ [illegible]
(ਸਤਿਗੁਰੂ) ਰਾਮ ਸਿੰਘ ਜੀ ਦੇ ਨਾਉ ਨਾਲ ਗੁਰੂ [illegible]
ਅਸਲ ਸ਼ਬਦ ਇਹ ਹਨ......ਜਨਾਬ ਸਿੰਘ ਸਾਹਿਬ [illegible]
ਕੇ ਆਗੇ ਗੁਰੂ ਲਫਜ ਨਹੀਂ ਲਿਖਾ ਜਾਵੇਂਗਾ,ਇਸਦਾ [illegible]
ਹਜਾਰਾਂ ਰੁਪਏ, ਜਿਸਦਾ ਧੰਨਵਾਦ ਬੜੇ ਮਾਣ ਨਾਲ [illegible]
ਹਨ, ਹੇਠਾਂ ਸਹੀ ਪਾਉਣ ਵਾਲੇ ਸਤਿਕਾਰ ਯੋਗ ਸ. [illegible]
ਡਿਪਟੀ ਕਮਿਸ਼ਨਰ ਅੰਬਾਲਾ, ਐਫ.ਐਚ.ਆਰ. [illegible]
ਸਟੇਟ ਅਤੇ ਡਿਪਟੀ ਕਮਿਸ਼ਨਰ ਜਲੰਧਰ ਦੇ ਬਹੁਤ ਬਹੁਤ [illegible]
ਜਿਨ੍ਹਾਂ ਇਸ ਪੁਸਤਕ ਨੂੰ ਛਪਵਾਉਣ ਹਿੱਤ ਸਹਾਇਤਾ ਕੀਤੀ ਹੈ, [illegible]
ਪੰਥ ਦੇ ਭਲਾ ਲੋਚਕ ਹਨ। ਉਹ ਆਸ ਕਰਦੇ ਹਨ ਕਿ ਇਸ ਪੁਸਤਕ ਨੂੰ
ਮੁਕੰਮਲ ਕਰਾਉਣ ਵਿਚ ਸਾਡੀ ਸਹਾਇਤਾ ਜਾਰੀ ਰੱਖਣਗੇ।

ਨਿਹਾਲ ਸਿੰਘ ਸਰਮੁਖ ਸਿੰਘ [illegible]

ਸ੍ਰੀ ਗੰਡਾ ਸਿੰਘ ਰੀਸਰਚ ਸਕਾਲਰ ਨੇ ੨੦ ਵੀਂ ਸਦੀ ਦੇ [illegible]
ਕਾਲ ਵਿਚ, ਜਦ ਕੇ ਅੰਗਰੇਜ ਦੇ ਜੋਬਨ ਦੇ ਪਹਿਤਣ [illegible]
ਸਮੇਂ ਵੀ ਉਸਦੀ ਖੁਸ਼ਨੂਦੀ ਪ੍ਰਾਪਤੀ ਹਿਤ ਕੂਕਿਆਂ ਦੇ [illegible]
ਕੇਵਲ ਵਿਗਾੜਨ ਦੀ ਨਹੀਂ ਸਗੋਂ, ਸਿੱਖ ਪੰਥ ਵਿਚ [illegible]
ਸੰਕੋਚ ਨਹੀਂ ਕੀਤਾ। ਗੰਡਾ ਸਿੰਘ ਨੇ ਕੂਕਿਆਂ ਦੀ [illegible]
ਲਿਖੀ, ਜਦ ਖਾਲਸਾ ਸਮਾਚਾਰ ਦੇ ਸੰਪਾਦਕ [illegible]
ਨਿਧਾਨ ਸਿੰਘ ਆਲਿਮ ਜੀ ਦੀਆਂ ਦੋਹਧਾਹੀ [illegible]
ਸਿੰਘ ਜੀ, ਗੁਰੂ ਨਾਨਕ ਦੇਵ ਜੀ ਦੇ ਬਾਰ੍ਹਵੇਂ [illegible]
ਗੁਰਬਾਣੀ ਅਤੇ ਤਵਾਰੀਖੀ ਮੂੰਹ ਤੋੜ ਦਲੀਲਾਂ [illegible]
ਇਹ ਜਾਣਦਿਆਂ ਕਿ ਦਲੀਲਾਂ ਨਾਲ ਤਾਂ ਕੂਕੇ [illegible]
ਰਾਜਸੀ-ਸੱਤਾ ਨਾਲ ਮਾਰੋਂ ਇਨ੍ਹਾਂ [illegible]
ਦੀਖਤਾ ਗੁਰੂ ਬਾਲਕ ਸਿੰਘ ਜੀ [illegible]
ਸਨ ਤੇ ਕੂਕਾ ਲਹਿਰ ਦਾ ਮੋਢੀ [illegible]

ਹਾਲਾਂ ਕਿ ਨਾਮਧਾਰੀਆਂ ਤੋਂ ਬਿਨਾਂ ਹਜਾਰਾਂ ਗੁਰੂ ਬਾਲਕ ਸਿੰਘ ਜੀ ਦੇ ਚਰਨਾਂ ਦੀ ਛੂਹ ਪ੍ਰਾਪਤ ਕਰਨ ਵਾਲੇ ਅਤੇ ਸਹਿਜਧਾਰੀ ਵੀਰ ਇਕ ਜਬਾਨ ਨਾਲ ਕਹਿ ਰਹੇ ਹਨ ਕਿ ਸਾਈ ਜਵੇਹਰ ਮਲ ਜੀ ਗੁਰੂ ਬਾਲਕ ਸਿੰਘ ਦੇ ਨਿਰਮਾਣ ਸੇਵਕਾਂ ਵਿਚੋਂ ਸਨ। ਅੰਗਰੇਜ ਚਲਾ ਗਿਆ, ਮਗਰ ਜਿਹਨੀ ਗੁਲਾਮੀ ਦੀ ਚਾਲ ਨਹੀਂ ਬਦਲੀ ਇਨ੍ਹਾਂ ਦੀਆਂ ਯੂਨੀਵਰਸਟੀਆਂ ਵਿਚ ਪਹੁੰਚ ਹੈ। ਇਨ੍ਹਾਂ ਜਿਹੜੇ ਕੋਰਸ ਲਿਖੇ ਹਨ, ਜਿਥੇ ਕੂਕਿਆਂ ਬਾਰੇ ਜਿਕਰ ਆਏਗਾ ਤਾਂ ਇਨ੍ਹਾਂ ਤੇ ਆਮ ਸਿੱਖਾਂ ਨਾਲੋਂ ਵਖ ਦਰਸਾਇਆ ਜਾਏਗਾ ਅਤੇ ਇਨ੍ਹਾਂ ਦੇ ਮੋਢੀ ਸਾਈ ਜਵੇਹਰ ਮਲ ਜੀ ਦੱਸੇ ਜ਼ਾਣਗੇ। ਹਾਲਾਂ ਕਿ ਸਿੱਖ ਪੰਥ ਦੇ ਵਿਦਵਾਨ ਅਤੇ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜਿਨ੍ਹਾਂ ਕੂਕਿਆਂ ਦੀਆਂ ਕੁਰਬਾਨੀਆਂ ਨੂੰ ਅੱਖਾਂ ਸਾਮ੍ਹਣੇ ਵੇਖਿਆ ਸੀ ਅਤੇ ਪਤਵੰਤੇ ਸੱਜਣਾਂ ਪਾਸੋਂ ਜਾਣਕਾਰੀ ਪ੍ਰਾਪਤ ਕੀਤੀ ਸੀ, ਉਨ੍ਹਾਂ ਦੀ ਸ਼ਹਾਦਤ ਨੂੰ ਮੁਖ ਰਖਦਿਆਂ ਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਉਤਰਾ ਅਧਿਕਾਰੀ ਠਹਿਰਾਇਆ ਹੈ :-

ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ
ਯਦੀ ਨਰ ਨਾਰੀ ਲੇ ਅਪਾਰੀ ਭਵ ਤੇ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ
ਨਾਮ ਦੇ ਉਧਾਰ ਕਰ ਜੀਵਨ ਕਾ ਤੂੰ ਖਰੇ।
ਔਪ ਗੁਰ ਦਸਮ ਦਰਸ ਦੈ ਜੇ ਕਹਿਓ ਤਾਹਿ
ਮੇਰੋ ਅਵਤਾਰ ਅੰਸ ਰਾਮ ਸਿੰਘ ਹਵੈ ਭਰੇ।
ਯਾਹਿ ਹਿਤ, ਤਾਹਿ ਨਾਹਿ ਔਰ ਕਾਹਿ ਮਾਹਿ
ਨਿਜ ਸਕਤਿ ਰਖਾਈ ਗੁਰਵਾਕ ਦਿਬ ਥੇ ਧਰੇ।

ਅੱਜ ਦੇਸ਼ ਵਿਚੋਂ ਅੰਗਰੇਜ ਰਾਜ ਮਹਿਲ ਦੀਆਂ ਕੰਧਾਂ ਢਹਿ ਢੇਰੀ ਹੋ ਗਈਆਂ ਹਨ, ਮਲਬਾ ਵੀ ਖਾਰੇ ਸਮੁੰਦਰੋਂ ਪਾਰ ਜਾ ਪਾਇਆ ਹੈ, ਉਸ ਸਮੇਂ ਦੇ ਕਈ ਟੋਡੀ ਮੂੰਹ ਕਾਲਾ ਕਰਵਾ ਨਰਕੀ ਜਾ ਪਏ ਹਨ, ਕੁਝ

ਮੂੰਹ ਵਿਚੋਂ ਘਾਹ ਲਈ ਦਿਨ ਕਟੀ ਕਰ ਰਹੇ ਹਨ। ਮਗਰ ਕੂਕਾ ਮਾਣ ਨਾਲ ਸਿਰ ਉੱਚਾ ਕਰ ਪੰਜਾਬ, ਹਰਿਆਨਾ, ਹਿਮਾਚਲ, ਦਿੱਲੀ, ਮਧ-ਪ੍ਰਦੇਸ਼, ਯੂ.ਪੀ., ਬੰਬਈ, ਕੱਲਕਤਾ ਆਦਿ ਤੇ ਦੇਸ਼ ਤੋਂ ਬਾਹਰ ਥਾਈਲੈਂਡ, ਅਫਰੀਕਾ, ਯੂ.ਕੇ. ਤੇ ਕਨੈਡਾ ਵਿਚ ਸਤਿਜੁਗੀ ਸੁਨੇਹਾ ਸੁਨਾ ਰਿਹਾ ਹੈ ਅਤੇ ਜਿਹੜਾ ਪ੍ਰੋਗਰਾਮ ਸਤਿਗੁਰੂ ਰਾਮ ਸਿੰਘ ਜੀ ੧੮੫੭ ਵਿਚ ਅਰੰਭਿਆ ਸੀ, ਉਹ ੯੦ ਸਾਲਾਂ ਉਪ੍ਰੰਤ ਸਫਲ ਹੋਇਆ, ਵਿਰੋਧੀਆਂ ਵਲੋਂ ਭਾਵੇਂ ਉਨ੍ਹਾਂ ਦ ਰਾਹ ਵਿਚ ਰੋੜੇ ਖੜੇ ਕੀਤੇ ਗਏ ਤੇ ਉਨ੍ਹਾਂ ਨੂੰ ਮਨਜਿਲ ਤੇ ਪੁਜਣ ਹਿੱਤ ਅਨੇਕਾਂ ਕਸ਼ਟ ਸਹਿਨ ਕੀਤੇ। ਪਰ ਇਹ ਸਵੇਤੰਤਰਤਾ ਦੇ ਪੁਜਾਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਉਲੀਕੇ ਨਕਸ਼ਿਆਂ ਤੇ ਵਧਦੇ ਗਏ। ਅੰਤ ੧੯੪੭ ਨੂੰ ਸਵੇਤੰਤਰਤਾ ਦੇ ਸੂਰਜ ਦੀਆਂ ਕਿਰਨਾਂ ਨੇ ਭਾਰਤ ਵਰਸ਼ ਨੂੰ ਨੂਰੋਂ ਨੂਰ ਕਰ ਦਿਤਾ ਤੇ ਭਾਰਤੀਆ ਘਰ ਘਰ ਘਿਉ ਦੇ ਦੀਵੇਂ ਜਗਾਏ।



## ਕਦੇ ਨਰਾਸ਼ ਨਾ ਹੋਵੋ !

ਵਿਦਿਆਰਥੀ ਪੜ੍ਹਦਾ ਹੈ,
ਪਰ ਫੇਲ ਹੋ ਜਾਂਦਾ ਏ ।
ਫਿਰ ਪੜ੍ਹਨ ਲਗ ਜਾਂਦਾ ਏ ।

ਦੁਕਾਨਦਾਰ ਦੁਕਾਨ ਖੋਲ੍ਹਦਾ ਏ
ਘਾਟਾ ਪੈਂਦਾ ਏ,
ਦੁਕਾਨ ਛੱਡਦਾ ਨਹੀਂ ।

ਕਿਸਾਨ ਵਾਹੀ ਕਰਦਾ ਏ,
ਫਸਲ ਸੋਕਾ ਮਾਰ ਜਾਂਦੀ ਏ ।
ਜਾਂ
ਹੜ੍ਹ ਤਬਾਹ ਕਰ ਦੇਂਦਾ ਏ ।
ਪਰ ਵਾਹੀ ਨਹੀਂ ਛਡਦਾ ।

ਤੁਸੀਂ ਕਦੇ ਨਰਾਸ਼ ਨਾ ਹੋਵੋ ।
ਚੜ੍ਹਦੀਆਂ ਕਲਾ ਵਿਚ ਰਹੋ ।
ਭਜਨ ਕਰੋ ਤਕੜੇ ਹੋ ਕੇ,
ਫਲ ਸਤਿਗੁਰੂ ਬਖਸ਼ਣਗੇ ।

ਸਤਿਗੁਰੂ ਜਗਜੀਤ ਸਿੰਘ ਜੀ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਲੇਖਕ ਮਾਸਟਰ ਨਿਹਾਲ ਸਿੰਘ ਜੀ

199, ਰਾਮ ਨਗਰ Extn., ਦਿੱਲੀ-51.

# ਮੇਰੀਆਂ ਹੇਠ ਲਿਖੀਆਂ ਰਚਤ ਪੁਸਤਕਾਂ

1. ਬਾਲ ਸਿਖਿਆ
2. ਵਿਦਿਅਕ ਪੋਥੀ
3. ਬਾਈਕਾਟ
4. ਸੀਤਲਤਾ ਦਾ ਸਰੋਤ
5. ਅਲੌਕਿਕ ਦਰਸ਼ਨ
6. ਚਮਤਕਾਰੇ
7. ਚੋਜੀ ਪ੍ਰੀਤਮ
8. ਬੇਅੰਤ ਲੀਲਾ (ਲੜੀ ਨੰ: 1, 2,)
9. ਮੌਜੀ ਠਾਕਰ
10. ਬੇਅੰਤ ਲੀਲਾ
11. ਲਾਰਡ ਆਫ ਵਰਚੂਜ਼
12. ਐਨਲਾਈਟਨਰਜ਼
13. ਮਾਤਾਵਾਂ
14. ਸਤਿਗੁਰੂ ਰਾਮ ਸਿੰਘ ਜੀ
15. ਕੂਕਿਆਂ ਦਾ ਪੰਥ ਨਿਰਾਲਾ



ਲੇਖਕ

